ਜੁਲਾਈ ੧੯੭੯

੧/-



ਸੁਖਵੰਤ

......ਚਿਟੀ ਬਦਲੀ, ਜਿਓਂ ਨਾਗਾਂ ਨੇ ਤਾਜ਼ੀ ਕੁੰਜ ਉਤਾਰੀ ।

—ਸ਼ਿਵ



# *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

## To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information - please contact

Email: NamdhariElibrary@gmail.com

kirpal.singh.chana

# ਤੁਹਾਡੀ ਚਿਠੀ ਪ੍ਰਾਪਤ ਹੋਈ

ਜੂਨ ਦਾ 'ਵਰਿਆਮ' ਪੜਿਆ; ਸੁਆਦ ਆ ਗਿਆ। ਸੂਬਾ ਸਾਹਿਬ ਸਿੰਘ ਜੀ ਬਾਰੇ ਪੜ੍ਹਕੇ ਮਾਨ ਨਾਲ ਸਿਰ ਉੱਚਾ ਹੋ ਗਿਆ। ਅਜੇਹੇ ਬੀਰ-ਯੋਧਿਆਂ ਬਾਰੇ ਹਰ ਮਹੀਨੇ ਇਕ ਲੇਖ ਜ਼ਰੂਰ ਦਿਆ ਕਰੋ। ਸ: ਸ਼ਾਮ ਸਿੰਘ ਅਟਾਰੀ ਬਾਰੇ ਭਾਵੇਂ ਮੈਂ ਪਹਿਲਾਂ ਪੜ੍ਹਿਆ ਹੋਇਆ ਸੀ ਪਰ ਫੇਰ ਵੀ ਇਸ ਲੇਖ ਨੂੰ ਪੜ੍ਹਕੇ ਉਸ ਯੋਧੇ ਅੱਗੇ ਵਾਰ ਵਾਰ ਨਮਸ਼ਕਾਰ ਕਰਨ ਨੂੰ ਮਨ ਕਰ ਆਇਆ। ਸੱਚ ਮੁਚ 'ਵਰਿਆਮ' ਵਰਿਆਮਗੀ ਵਾਲਾ ਫਰਜ਼ ਪੂਰਾ ਕਰ ਰਿਹਾ ਹੈ। 'ਵਰਿਆਮ' ਦੇ ਦਿਨੋ-ਦਿਨ ਨਿਖਰਦੇ ਰੂਪ ਲਈ ਵਧਾਈ ਭੇਜਦਾ ਹਾਂ।

ਇਸੇ ਤਰ੍ਹਾਂ ਪ੍ਰੀਤਮ ਸਿੰਘ ਕਵੀ ਵਾਲਾ ਲੇਖ 'ਮਾਤਾ ਸਦਾ ਕੌਰ' ਵੀ ਖੂਬ ਰਿਹਾ ਹੈ। ਸਤਿਗੁਰੂ ਰਾਮ ਸਿੰਘ ਜੀ ਦੀ ਮਹਾਨਤਾ, ਕੁਰਬਾਨੀ ਤੇ ਤਿਆਗ ਅਗੇ ਸਿਰ ਝੁਕ ਜਾਂਦਾ ਹੈ। ਆਮੀਨ!

ਸ਼ੁਭਚਿੰਤਕ

ਦਿਲੀ — ਅਜੀਤ ਸਿੰਘ (ਡਾ.)

---

ਪਤ੍ਰ ਲਿਖ ਚੁਕਾ ਸਾਂ। ਕਿ ਸ਼ਾਮੀ ਵਰਿਆਮ ਜੂਨ ੧੯੭੭ ਮਿਲਿਆ। ਅਜ਼ਾਦੀ ਦੇ ਗੁਮਨਾਮ ਪ੍ਰਵਾਨਿਆਂ ਦੀ ਚਰਚਾ ਅਰੰਭ ਕਰਨੀ ਜ਼ਰੂਰੀ ਸੀ। ਸੂਬਾ ਸਾਹਿਬ ਸਿੰਘ ਜੀ ਦੀ ਸ਼ਖਸੀਅਤ ਉਮੀਦ ਹੈ ਵਿਸੇਸ਼ ਅੰਕ ਵਿਚ ਉਭਰ ਕੇ ਸਾਹਵੇਂ ਆ ਜਾਏਗੀ।

'ਵਿਰਦੀ' ਸਾਹਿਬ ਦੀਆਂ ਲਿਖਤਾਂ ਦੀ ਤੂਲਤਾ ਮੋਂਹਦੀ ਹੈ। ਸਿਮਰਨ ਦੀ ਖੁਸ਼ਬੋ ਆਉਂਦੀ ਹੈ ਮਾਤਾ ਸਦਾ ਕੌਰ, ਸਰਗਮ, ਮਨ ਨੂੰ ਮੋਹਣ ਵਾਲੇ ਫੀਚਰ ਤੇ ਕਹਾਣੀ ਬਣੇ। ਜਦੋਂ ਜਰਨੈਲ ਸ਼ਾਮ ਸਿੰਘ ਅਟਾਰੀ ਵਾਲੇ ਦੀ ਤਲਵਾਰ ਮਾਨੋਂ ਖਾਲਸਾ ਰਾਜ ਦੀ ਆਖਰੀ ਲਿਸ਼ਕ ਵਜੋਂ ਲਿਸ਼ਕੀ, ਉਦੋਂ ਸਿਰਦਾਰ ਸ਼ਾਮ ਸਿੰਘ ਦੇ ਹਿਰਦੇ ਵਿਚ ਕੀ ਗੁਜ਼ਰੀ?

ਜਲੰਧਰੋਂ ਆਕੇ ਬਿਹਾਰ ਵਿਚ ਜੀ ਲਾਣਾ। ਨਖਲਿਸਤਾਨ ਵਿਚੋਂ ਆਕੇ ਸਹਿਰਾ ਵਿਚ ਝੁਗੀ ਪਾਉਣ ਤੁਲ ਹੈ। ਕੋਈ ਕਿਵੇਂ ਮੰਨੇਗਾ ਪਿਛਲੇ ਦੋ ਮਹੀਨੇ ਤੋਂ ਜਦੋਂ ਦਾ ਏਥੇ ਆਇਆ ਹਾਂ ਵਰਿਆਮ ਤੋਂ ਬਿਨਾਂ ਪੰਜਾਬੀ ਦਾ ਕੋਈ ਮੈਗਜ਼ੀਨ ਨਹੀਂ ਪੜਿਆ। ਤਿਨ ਚਾਰ ਅੰਕ 'ਅਜੀਤ' ਬਸ। ਸਰਕਾਰੀ ਜਲਾਵਤਨੀ ਦਾ ਸੁਆਦ ਮਾਣ ਰਹੇ ਹਾਂ। ਸਰੋਤੇ ਵਧੇ ਹਨ। ਸਜਣ ਸੁਹਿਰਦ ਦੁਰਲੱਭ ਹੋ ਗਏ ਹਨ। ਗੋਰਖੀ ਪਤਾ ਨਹੀਂ ਮੁੰਦਰਾਂ ਪਾ ਗਿਆ ਹੈ ਕੋਈ ਖਤ ਉਤ੍ਰ ਨਹੀਂ। ਕਿਰਪਾ ਕਰਕੇ ਤੁਸੀ ਅਪੜਦੇ ਰਿਹਾ ਜੇ!

ਏਥੇ ਜੋਗ ਸੇਵਾ?

ਕੁਲਦੀਪ ਸਿੰਘ ਮੀਲੂ

ਰਾਮ ਗੜ ਕੈਂਟ, ਬਿਹਾਰ

---

## ਵਿਰਦੀ ਦੇ ਨਾਮ

ਮੇਰੇ ਪਿਆਰੇ ਵਿਰਦੀ ਜੀ,

ਜਦੋਂ ਵੀ ਤੇ ਜਿਥੇ ਵੀ ਕੋਈ ਤੁਹਾਡੀ ਕਿਰਤ ਪੜ੍ਹੀ ਦੀ ਹੈ ਆਨੰਦ ਵਿਭੋਰ ਹੋ ਉਠੀਦਾ ਹੈ ਤੇ ਗੱਲ ਆਪਣੀ ਆਪਣੀ ਲਗਦੀ ਹੈ। ਦਿੱਲੀ ਵਿਚ ਰਹਿੰਦਿਆਂ ਕਰੋਲ ਬਾਗ ਦਾ ਜਦੋਂ ਵੀ ਉਹ ਕੋਨਾ ਸਾਹਮਣੇ ਦਿਸਦਾ ਹੈ, ਗਿਆਨੀ ਰੇਸਟੋਰੈਂਟ ਚੌਂਕ ਵਾਲਾ ਤਾਂ ਸੁੱਤੀਆਂ ਸਧਰਾਂ ਅੰਗੜਾਈ ਲੈ ਉਠਦੀਆਂ ਹਨ।

ਦਰਿਆਵਾਂ ਨਦੀਆਂ ਦੇ ਸਕੈਚ ਲਿਖਕੇ ਤੁਸਾਂ ਲੇਖਕਾਂ ਨੂੰ ਦੱਸ ਦਿਤਾ ਹੈ ਕਿ ਵਿਸ਼ਾ ਸਿਰਫ਼ ਮੁੰਡੇ ਕੁੜੀ ਦੀ ਮੁਹੱਬਤ ਜਾਂ ਬੇਵਫਾਈ ਤੇ ਬਦਲਾ ਹੀ ਨਹੀਂ ਕੁਦਰਤ ਦੀ ਕਿਤਾਬ ਦੇ ਅਨੰਤ ਵਰਕੇ ਵੀ ਧਿਆਨ ਮੰਗਦੇ ਹਨ। ਮੈਨੂੰ ਤਾਂ ਸ੍ਰੀ ਮਾਨ ਜੀ ਵਿਆਸ ਦੇਵ ਲਗਦੇ ਹੋ, ਜਿਨ੍ਹਾਂ ਦਾ ਮਹਾਂ ਭਾਰਤ ਨਦੀਆਂ ਦੇ ਕਿਨਾਰਿਆਂ ਦੀ ਸ਼ੋਭਾ ਨਾਲ ਹੀ ਚਲਦਾ ਹੈ।

ਤੁਹਾਡਾ ਬਿਆਨ, ਛੋਟੇ ਤੇ ਅੰਦਰ ਲਹਿ ਜਾਣ ਵਾਲੇ ਫ਼ਿਕਰੇ ਪਾਠਕ ਨੂੰ ਦਰਿਆਵਾਂ ਨਾਲ ਦੋਸਤੀ ਲਈ ਪਰੇਰਦੇ ਹਨ। ਵਿਸ਼ਾ ਵਿਸ਼ਾਲ ਹੈ ਇਸ ਗੱਲ ਦੀ ਜ਼ਰੂਰ ਲੋੜ ਹੈ ਕਿ ਜਿਨ੍ਹਾਂ ਦਰਿਆਵਾਂ ਦਾ ਜ਼ਿਕਰ ਕਰਨਾ ਹੋਵੇ ਉਨ੍ਹਾਂ ਦੇ ਕੰਢੇ ਸੋ ਸਵਾ ਸੌ ਕਿਲੋਮੀਟਰ ਭਰਮਣ ਵੀ ਕਰ ਲਿਆ ਜਾਵੇ। ਉਹ ਤਾਜ਼ਾ ਤਾਜ਼ਾ ਪ੍ਰੇਰਨਾ, ਪਾਣੀ ਦੀ ਸੁਗੰਧੀ, ਕਲ ਕਲ, ਬੇਪਰਵਾਹੀ, ਲਟਕੀਲੇ ਮਟਕੀਲੇ ਵਹਾਉ ਤੁਹਾਡੇ ਕਲਾਮ ਨੂੰ ਹੋਰ ਵੀ ਪਾਰੰਗਤ ਕਰਨਗੇ। ਮੈਂ ਬਿਆਸ, ਰਾਵੀ ਦਾ ਵਰਣਨ ਪੜ੍ਹਿਆ ਹੈ। ਮੇਰੇ ਗਿਆਨ ਤੋਂ ਵਧੀਕ ਹੀ ਆਪ ਲਿਖਦੇ ਹੋ। "ਵਰਿਆਮ" ਨੇ ਛਾਪ ਕੇ ਤੇ ਆਪ ਨੇ ਲਿਖਕੇ ਪੰਜਾਬੀ ਜਗਤ ਲਈ ਅਤੇ ਲੇਖਕਾਂ ਲਈ ਇਕ ਨਵਾਂ ਖੇਤਰ ਸਾਹਮਣੇ ਲਿਆਂਦਾ ਹੈ। ਇਕੋ ਗੱਲ ਦੀ ਲੋੜ ਹੈ ਕਿ ਜੋ ਕੁਝ ਇਹਨਾਂ ਦਰਿਆਵਾਂ ਬਾਰੇ ਲਿਖਿਆ ਜਾ ਚੁਕਾ ਹੈ ਜਾਂ ਜੋ ਅਲਿਖਤ ਮਨੌਤਾਂ, ਸਰੋਤਾਂ ਹਨ ਉਹ ਵਿਰਦੀ ਦੀ ਕਲਮ ਹੇਠ ਜ਼ਰੂਰ ਹੋਣ।

ਨਵੀਂ ਦਿਲੀ — ਪ੍ਰੀਤਮ ਸਿੰਘ ਕਵੀ

——

ਪਿਛਲੇ ਦਿਨੀਂ ਤਰਸੇਮ ਨੀਲਗਿਰੀ ਭਾਰਤ ਫੇਰੀ ਲਾ ਕੇ ਗਏ ਹਨ। ਇੰਗਲੈਂਡ ਚੋਂ ਵਿਰਦੀ ਦੇ ਨਾਲ ਲਿਖੀ ਨੀਲਗਿਰੀ ਦੀ ਚਿਠੀ ਆਪਣੇ ਆਪ ਵਿਚ ਇਕ ਬੋਲਦੀ ਤਸਵੀਰ ਹੈ।—ਸੰ:

ਪਿਆਰੇ ਵਿਰਦੀ,

ਮੈਂ ਠੀਕ ਪਹੁੰਚ ਗਿਆ ਹਾਂ। ਪਰ ਜਲਦੀ ਖ਼ਤ ਨਾ ਲਿਖ ਸਕਿਆ ਕਿਉਂਕਿ ਤੇਰਾ ਨਵਾਂ ਅਡਰੈਸ ਨਹੀਂ ਮਿਲ ਰਿਹਾ ਸੀ। ਉਮੀਦ ਹੈ ਤੂੰ ਨਾਰਾਜ਼ ਨਹੀਂ ਹੋਵੇਂਗਾ। ਤੇਰੇ ਕੋਲ ਬਿਤਾਏ ਕੁਛ ਦਿਨਾਂ ਦੀ ਯਾਦ ਦੇ ਸਹਾਰੇ ਮੈਂ ਇੱਕ ਸਾਲ ਕੱਢ ਹੀ ਲਵਾਂਗਾ। ਫਿਰ ਤੂੰ ਆਪਣੇ ਵਾਇਦੇ ਅਨੁਸਾਰ ਇਧਰ ਚਕਰ ਲਾਵੇਂਗਾ ਹੀ।

ਤੇਰੇ ਲੈਕੇ ਦਿਤੇ ਹੋਏ ਨਕਸ਼ਿਆਂ ਦਾ ਘਾਣ ਮੈਥੋਂ ਅੰਮ੍ਰਿਤਸਰ ਏਅਰਪੋਰਟ ਤੇ ਕਰਵਾ ਦਿਤਾ ਗਿਆ। ਹਿੰਦੋਸਤਾਨ ਦਾ ਆਮ ਇਨਸਾਨ ਅਤੇ ਜੇਕਰ ਉਹ ਇਸ ਤੋਂ ਅਗੇ ਅਫਸਰ ਹੈ ਤਾਂ ਬੀਮਾਰ ਹੈ। ਸਕਿਉਰਿਟੀ ਤੇ ਖੜੇ ਛੋਟੇ ਥਾਣੇਦਾਰ ਨੇ ਨਕਸ਼ੇ ਇਹ ਕਹਿਕੇ ਅਗੇ ਨਾ ਜਾਣ ਦਿਤੇ ਕਿ 'ਇਹ ਹਿੰਦੋਸਤਾਨ ਦੀ ਸੁਰੱਖਿਆ ਲਈ ਖਤਰਾ ਹਨ।' ਜਦ ਉਹ ਮੇਰੇ ਵਾਰ ਵਾਰ ਇਹ ਕਹਿਣ ਤੇ ਵੀ ਨਾ ਮੰਨਿਆ ਕਿ ਮੈਂ ਸਿਰਫ ਇਹਨਾਂ ਨੂੰ ਪੰਜਾਬੀ ਵਿਚ ਹੋਣ ਕਰਕੇ ਲੈ ਜਾ ਰਿਹਾ ਹਾਂ—ਤਾਂ ਮੈਨੂੰ ਮਜਬੂਰ ਹੋ ਕੇ ਇਹ ਨਕਸ਼ੇ ਪਾੜਨੇ ਪਏ। ਇੰਗਲੈਂਡ ਤੱਕ ਮੈਂ ਇਹ ਸੋਚਦਾ ਆਇਆ ਹਾਂ ਕਿ ਵਿਰਦੀ ਬੇਵਕੂਫ ਪੰਜਾਬੀਆਂ ਲਈ ਲਿਖ ਰਿਹਾ ਹੈ ਅਤੇ ਮੈਂ ਵੀ। ਧ੍ਰਿਗ ਸਾਡੇ ਲਿਖਣ ਦੇ। ਹੁਣ ਵੀ ਮੈਂ ਮਹਿਸੂਸ ਕਰ ਰਿਹਾ ਹਾਂ ਜਿਵੇਂ ਮੈਂ ਤੇਰੀਆਂ ਨਦੀਆਂ ਦੇ ਟੁਕੜੇ ਕਰਕੇ ਸੁਟ ਆਇਆ ਹੋਵਾਂ।

ਖ਼ੈਰ! ਕਾਬਲ ਵਿਚ ਪਹਿਲੀ ਵਾਰ ਕਿਰਾਏ ਤੇ ਟੈਕਸੀ ਲੈ ਕੇ ਘੁੰਮਣ ਦਾ ਮੌਕਾ ਮਿਲਿਆ। ਟੈਕਸੀ ਵਾਲੇ ਕੋਲੋਂ ਪਤਾ ਲੱਗਾ ਕਿ ਇਸਲਾਮ ਅਤੇ ਸੋਸ਼ਲਿਜ਼ਮ ਵਿਚਕਾਰ ਜੰਗ ਚਲ ਰਹੀ ਹੈ। ਟੈਕਸੀ ਵਾਲਾ ਪੁਰਾਣੇ ਬਾਦਸ਼ਾਹ ਦੇ ਹੱਕ ਵਿਚ ਸੀ। ਪਰ ਮੇਰਾ ਖਿਆਲ ਹੈ ਕਿ ਕਮਿਊਨਿਸਟ ਜੰਮ ਜਾਣਗੇ। ਟੈਕਸੀ ਵਾਲੇ ਨੇ ਮੈਨੂੰ ਰਾਜੇ ਦਾ ਪੁਰਾਣਾ ਬਾਗ (ਜੋ ਕਿ ਬਹੁਤ ਖੂਬਸੂਰਤ ਹੈ) ਅਤੇ ਕਾਬਲ ਦਰਿਆ ਦਿਖਾਇਆ। ਕਾਬਲ ਦਰਿਆ ਸ਼ਹਿਰ ਦੇ ਵਿਚਾਲਿਓਂ ਦੀ ਵਗਦਾ ਹੈ। ਪਰ ਪਾਣੀ ਬਹੁਤ ਘੱਟ ਹੈ। ਸ਼ਾਇਦ ਇਸ ਵਿਚੋਂ ਨਹਿਰਾਂ ਆਦਿ ਕੱਢ ਲਈਆਂ ਗਈਆਂ ਹੋਣ। ਮੈਂ ਇਸ ਬਾਰੇ ਬਹੁਤਾ ਵਿਸਵਾਸ਼ ਨਾਲ ਨਹੀਂ ਕਹਿ ਸਕਦਾ। ਬਾਬਰ ਦਾ ਮਕਬਰਾ ਦਰਿਆ ਦੇ ਕਿਨਾਰੇ ਹੀ ਹੈ। ਇਸ ਦੇ ਕੋਲ ਹੀ ਇਕ ਬਹੁਤ ਵੱਡਾ ਚਿਨਾਰ ਦਾ ਰੁਖ ਹੈ ਜੋ ਅੰਦਰੋਂ ਪੋਲਾ ਹੈ। ਦਰਿਆ ਦੇ ਪਾਣੀ ਵਿਚ ਲੋਕ ਸਬਜ਼ੀਆਂ ਧੋਂਦੇ ਹਨ। ਬਮਜ਼ ਦਰਿਆ ਬਾਰੇ ਮੈਂ ਖੱਤ ਲਿਖਾਂਗਾ। ਪਰ ਕੁਝ ਇਕ ਗਲਾਂ ਦਾ ਮੈਨੂੰ ਪਤਾ ਹੋਣਾ ਚਾਹੀਦਾ ਹੈ ਜਿਹੜਾ ਕਿ ਮੈਨੂੰ ਹਾਲੇ ਪਤਾ ਨਹੀਂ ਹੈ। ਪਰ ਮੈਂ ਖਤ ਜ਼ਰੂਰ ਲਿਖਾਂਗਾ।

ਮਿਡੇਕਸ — ਤੇਰਾ ਆਪਣਾ
ਯੂ. ਕੇ. — ਤਰਸੇਮ ਨੀਲਗਿਰੀ

——

ਮਾਸਕ
# ਵਰਿਆਮ
ਜੁਲਾਈ ੧੯੭੯

ਜਿਲਦ ਨੰ: ੪ ਅੰਕ ਨੰ: ੯

ਪ੍ਰਕਾਸ਼ਨ ਮਿਤੀ ੩੦—੬—੧੯੭੯

ਸੰਪਾਦਕ । ਜਗਦੀਸ਼ ਸਿੰਘ

ਸਹਿਯੋਗ : ਅਵਤਾਰ ਸਿੰਘ

ਮੁੱਲ ਪ੍ਰਤੀ ਕਾਪੀ । ੧ ਰੁਪਿਆ
ਸਾਲਾਨਾ ਚੰਦਾ ਦੇਸ : ੧੨ ਰੁਪਏ
„ „ ਵਿਦੇਸ਼ : ੩੦ ਰੁਪਏ (ਸਮੁੰਦਰੀ ਡਾਕ ਰਾਹੀਂ)
„ „ ਵਿਦੇਸ਼ : ੧੦੦ ਰੁਪਏ (ਹਵਾਈ ਡਾਕ ਰਾਹੀਂ)
ਲਾਈਫ ਮੈਂਬਰਸ਼ਿਪ । ੨੦੦ ਰੁਪਏ ਕੇਵਲ ਦੇਸ ਵਿਚ

ਦਫਤਰ ਦਾ ਪਤਾ :
ਮਾਸਕ ਵਰਿਆਮ,
ਲਾਡੋਵਾਲੀ ਰੋਡ
ਜਲੰਧਰ—੧੪੪੦੦੧.
ਫੋਨ : ੭੨੫੦੪ ਪੀ. ਪੀ.

Office Address
Monthly WARIAM
(Punjabi)
Ladowali Road
Jullundur-144001
Phone : 72504 P.P.



**ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ**

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪਤਰ ਨੰਬਰ ੩/੧-੭੭-ਐਡੀਫਰਚ, ਮਿਤੀ ੨-੩-੭੭ ਰਾਹੀਂ ਪੰਜਾਬ ਭਰ ਦੇ ਸਕੂਲਾਂ ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।

ਵਰਿਆਮ ਵਿਚ ਛਪੇ ਲੇਖਕਾਂ ਦੇ ਵਿਚਾਰਾਂ ਨਾਲ ਐਡੀਟਰ ਵਰਿਆਮ ਦਾ ਸਹਿਮਤ ਹੋਣਾ ਜ਼ਰੂਰੀ ਨਹੀਂ।

# ਸੰਪਾਦਕੀ

ਰਾਸ਼ਟਰੀ ਅਤੇ ਅੰਤਰਾਸ਼ਟਰੀ ਸਮਸਿਆਵਾਂ ਵਿਚੋਂ ਅੱਜ ਲੋਕਾਂ ਦਾ ਬਹੁਤਾ ਧਿਆਨ ਸਕਾਈ ਲੈਬ, ਕਰੋਨਾਟਕ, ਹਰਿਆਣਾ ਅਤੇ ਦਿਲੀ ਵਿਚ ਸਿਆਸੀ ਉਥਲ ਪੁਥਲ ਵਲ ਰੁਚਿਤ ਹੈ ਅਤੇ ਸਾਰੀਆਂ ਅਖਬਾਰਾਂ ਵੀ ਵਡੀਆਂ ਵਡੀਆਂ ਸੁਰਖੀਆਂ ਲਾ ਕੇ ਇਹਨਾਂ ਦੀ ਅਹਿਮੀਅਤ ਨੂੰ ਵਧਾ ਰਹੀਆਂ ਹਨ।

ਪਰ ਇਕ ਹੋਰ ਸਮਸਿਆ ਜੋ ਬਹੁਤ ਅਹਿਮ ਹੈ ਅਤੇ ਜਿਸ ਨੇ ਦੇਸ਼ ਦਾ ਅਮਨ ਅਤੇ ਇਜ਼ਤ ਖਤਰ ਵਿਚ ਪਾਇਆ ਹੋਇਆ ਹੈ ਉਸ ਵਲੋਂ ਦੇਸ਼ ਅਵੇਸਲਾ ਪਿਆ ਹੈ।

ਇਹ ਹੈ ਫਿਰਕੂ ਫਸਾਦਾਂ ਦੀ ਸਮਸਿਆ।

ਪਿਛਲੇ ਦਿਨੀਂ ਕਾਨਪਰ, ਮੁਰਾਦਾਬਾਦ, ਰਾਂਚੀ ਨਾਡੀਆ, ਅਗਰਤਲਾ, ਤਰੀਪੁਰਾ ਸਿਲਚਰ ਐਜਲ ਅਤੇ ਅਲੀਗੜ ਵਿਚ ਹੋਏ ਬਾਰ ਬਾਰ ਘਨਾਉਣੇ ਫਿਰਕੂ ਫਸਾਦਾਂ ਨੇ ਨਾ ਸਿਰਫ ਇਨਸਾਨੀਅਤ ਨੂੰ ਤਬਾਹ ਕੀਤਾ ਸਗੋਂ ਮੁਲਕ ਦੇ ਸ਼ਾਸਕਾਂ ਦੇ ਮੂੰਹ ਤੇ ਵੀ ਕਾਲਖ ਪੋਤੀ ਹੈ।

ਜਦੋਂ ਹਰਿਆਣੇ ਅਤੇ ਕਰਨਾਟਕ ਵਿਚ ਸਿਆਸੀ ਡਰਾਮਿਆਂ ਦੀਆਂ ਖਬਰਾਂ ਛਪ ਰਹੀਆਂ ਸਨ ਉਦੋਂ ਅਲੀਗੜ ਦੇ ਤਿੰਨ ਲਖ ਲੋਕ ਮੌਤ ਦੇ ਪਰਛਾਵੇਂ ਹੇਠ ਭੈ-ਭੀਤ ਹੋਏ ਪਏ ਸਨ।

ਪਰ ਸਰਕਾਰ ਅਤੇ ਪਾਰਟੀਆਂ ਨੂੰ ਤਾਂ ਆਪਣੀਆਂ ਝਗੜਿਆਂ ਤੋਂ ਵੇਹਲ ਨਹੀਂ ਮਿਲ ਰਹੀ ਫੇਰ ਉਹ ਕਿਉਂ ਸੋਚਣ ਕਿ ਇਹ ਫਿਰਕੂ ਫਸਾਦ ਕਿਵੇਂ ਰੋਕਣੇ ਹਨ ਅਤੇ ਕਿਵੇਂ ਫਸਾਦ ਪੀੜਤਾਂ ਨੂੰ ਸਹਾਇਤਾ ਪਹੁੰਚਾਣੀ ਹੈ। ਕਹਿੰਦੇ ਹਨ ਕਿ ਜਦੋਂ ਸਾਡੇ ਦੇਸ਼ ਦੇ ਪ੍ਰਧਾਨ ਮੰਤਰੀ ਦਾ ਧਿਆਨ ਇਹਨਾਂ ਫਸਾਦਾ ਵਲ ਦੁਆਇਆ ਗਿਆ ਤਾਂ ਉਹਨਾਂ ਨੇ ਬੜਾ ਹਾਸੋ ਹੀਣਾ [illegible] ਦਿਤਾ। ਉਹਨਾਂ ਫਰਮਾਇਆ ਕਿ ਜੇ ਫਸਾਦ ਇਕ ਦੋ [illegible] ਤੇ ਹੋਣ ਤਾਂ ਤੇ ਸਰਕਾਰ ਸਹਾਇਤਾ ਕਰ ਸਕਦੀ [illegible] ਪਰ ਜਦ ਬਹੁਤਿਆਂ ਥਾਵਾਂ ਤੇ ਦੰਗੇ ਹੋਣ ਤਾਂ ਸਰ[illegible] ਸਹਾਇਤਾ ਨਹੀਂ ਕਰ ਸਕਦੀ। ਪ੍ਰਧਾਨ ਮੰਤਰੀ ਤਾਂ ਆ[illegible] ਥਾ ਹੋਰ ਵੀ ਕਿਸੇ ਕੇਂਦਰੀ ਮੰਤਰੀ ਨੂੰ ਆਪਣੇ ਪ[illegible] ਝਗੜਿਆਂ ਵਿਚੋਂ ਏਨੀ ਵੇਹਲ ਨਹੀਂ ਮਿਲੀ ਕਿ ਉਹ ਇ[illegible] ਫਸਾਦ ਗ੍ਰਸਤ ਥਾਵਾਂ ਦਾ ਦੌਰਾ ਕਰ ਸਕਣ।

ਆਜ਼ਾਦੀ ਤੋਂ ਪਹਿਲਾਂ ਫਿਰਕੂ ਦੰਗਿਆਂ ਦਾ [illegible] ਅੰਗਰੇਜ਼ ਸਾਮਰਾਜੀਆਂ ਸਿਰ ਮੜ੍ਹਿਆ ਜਾਂਦਾ ਸੀ [illegible] ਕਿੰਨੀ ਸ਼ਰਮ ਦੀ ਗਲ ਹੈ ਕਿ ਮੁਲਕ ਨੂੰ ਆਜ਼ਾਦ ਹੋਣ [illegible] ਬੱਤੀ ਸਾਲ ਬਾਅਦ ਵੀ ਮਹਾਤਮਾ ਗਾਂਧੀ ਅਤੇ ਜੇ ਪ੍ਰ[illegible] ਨਾਰਾਇਣ ਦੀਆਂ ਨਾਮ ਲੇਵਾ ਸਰਕਾਰਾਂ ਇਹਨਾਂ ਦੰਗਿ[illegible] ਨੂੰ ਰੋਕ ਨਹੀਂ ਪਾ ਸਕੀਆਂ। ਸਾਡੇ ਕੇਂਦਰੀ ਗ੍ਰਹਿ ਮੰ[illegible] ਐਚ. ਐਮ. ਪਟੇਲ ਨੇ ਫਰਮਾਇਆ ਹੈ ਕਿ ਇਹਨਾਂ ਦੰਗਿ[illegible] ਵਿਚ ਬਦੇਸ਼ੀ ਹੱਥ ਨਹੀਂ ਹੈ। ਫੇਰ ਉਹ ਸੁਦੇਸ਼ੀ ਹੱ[illegible] ਨੰਗਿਆਂ ਕਿਉਂ ਨਹੀਂ ਕਰਦੇ ਤੇ ਉਹਦਾ ਸਿਰ ਕਿਉਂ ਨ[illegible] ਫੇਂਹਦੇ। ਇਹ ਠੀਕ ਹੈ ਕਿ ਇੰਝ ਕਰਨ ਨਾਲ ਉਹਨਾਂ [illegible] ਕੁਰਸੀ ਨੂੰ ਖਤਰਾ ਹੋ ਸਕਦਾ ਹੈ। ਅੱਜ ਮੰਤਰੀਆਂ ਦਾ [illegible] ਹਥ ਕੁਰਸੀ ਨੂੰ ਹੈ ਦੂਸਰਾ ਪਗੜੀ ਤੇ। ਜੇ ਉਹਨਾਂ ਪਹਿਲਾਂ [illegible] ਲੁਹਾਣੀ ਹੈ ਤੇ ਫੇਰ ਕੁਰਸੀ ਗਵਾਉਣੀ ਹੈ ਤਾਂ ਇਹਦੇ ਨ[illegible] ਚੰਗਾ ਹੈ ਕਿ ਕੁਰਸੀ ਗਵਾ ਕੇ ਪਗੜੀ ਬਚਾਉਣ। [illegible] ਕਰਨ ਨਾਲ ਉਹਨਾਂ ਨੂੰ ਦੁਬਾਰਾ ਕੁਰਸੀ ਵੀ ਮਿਲ ਸਕਦ[illegible] ਤੇ ਪੱਗੜੀ ਦਾ ਸ਼ੱਮਲਾ ਵੀ ਉਚਾ ਹੋ ਸਕਦਾ ਹੈ। ਪਰ [illegible] ਇਹ ਗਲ ਉਹ ਕਰ ਸਕਣਗੇ?

ਉਹ ਕੁਝ ਕਰਣ ਭਾਵੇਂ ਨਾ ਕਰਨ ਪਰ ਲੋਕਾਂ ਨੂੰ [illegible] ਮਾਮਲੇ ਵਿਚ ਤੱਗੜੀ ਆਵਾਜ਼ ਉਠਾਉਣੀ ਚਾਹੀਦੀ [illegible] ਫਿਰਕੂ ਫਸਾਦ ਸਾਡੇ ਮੱਥੇ ਉਤੇ ਕਲੰਕ ਹਨ।

—ਜਗਦੀਸ਼ ਸਿ[illegible]



ਪਿਛਲੇ ਦਿਨੀਂ ਲੋਕ ਰੰਗ ਮੰਚ ਦੇ ਸਲਾਨਾ ਸਮਾਗਮ ਸਮੇਂ ਅੰਮ੍ਰਿਤਸਰ ਦੇ ਓਪਨ ਏਅਰ ਥੇਟਰ ਵਿਚ ਕੀਤੇ ਗਏ ਨਾਟਕ ਰੱਤਾ ਸਾਲੂ ਦੇ ਇਕ ਦ੍ਰਿਸ਼ ਵਿਚ ਇੰਦਰਜੀਤ ਸਹਾਰਨ (ਠਾਣੇਦਾਰ), ਕਿਸ਼ੋਰ (ਸਨਿਆਰਾ) ਅਤੇ ਸੁਦਰਸ਼ਨ ਸ਼ਰਮਾ (ਬਿਸਵੇਦਾਰ ਦੇ ਰੂਪ 'ਚ)।

## ਜੰਮਣ ਭੋਇੰ

—ਹਰਨਾਮ ਸਿੰਘ ਨਾਜ਼

ਮੈਂ ਹੱਥ ਦਿਤਾ ਤੇ ਬਸ ਦੌੜਕੇ ਰੁਕ ਗਈ
ਅਜੇ ਪੈਰ ਪਾਇਦਾਨ ਦੇ ਰੱਖਣ ਲਈ ਚੁਕਿਆ ਹੀ ਸੀ
ਕਿ ਰੁਕ ਗਿਆ
ਤੇ ਕਾਇਨਾਤ ਵੀ
ਮੈਂ ਸੁਣੀਆਂ ਬੜੀਆਂ ਆਵਾਜ਼ਾਂ,
ਕੁਝ ਨੇੜਿਓਂ ਕੁਝ ਦੂਰੋਂ ਆਉਂਦੀਆਂ।
ਇਕ ਆਵਾਜ਼ ਜੋ ਧਰਤੀ ਚੋਂ ਆਈ, ਕਹਿ ਰਹੀ ਸੀ
ਤੇਰੇ ਪਿਛੇ ਮੈਨੂੰ ਦੌੜਨਾ ਪਵੇਗਾ ਮੇਰੇ ਲਾਲ
ਤੇਰੀ ਹਿੱਕ ਵਿ, ਅਣਕਹੇ ਰਸਿਕ ਭੇਦਾਂ ਦਾ ਭੰਡਾਰ ਹੈ
ਉਹ ਮੈਂ ਮਹਾਂਨਗਰ ਦੇ ਰੌਲੇ ਵਿਚ
ਕਿਸ ਤਰ੍ਹਾਂ ਸੁਣ ਸਕਾਂਗੀ।
ਆਵਾਜ਼ ਨੇ ਦਮ ਲੈਕੇ ਕਿਹਾ
ਦੌੜਦੀ ਬਸ ਵਿਚ
ਤੇਰ ਮਨ ਤੜਪ ਰਿਹਾ ਏ
ਇਸ ਦਾ ਮੈਨੂੰ ਯਕੀਨ ਹੈ।
ਮਿੱਟੀ ਆਪਣੀ ਮਿੱਟੀ ਨੂੰ ਪਛਾਣਦੀ ਹੈ।
ਤੂੰ ਪਰਤਵੀਂ ਨਜ਼ਰੇ ਤੱਕਣ ਲਈ ਗਰਦਣ ਨੂੰ ਮੋੜ ਕੇ ਵੀ
ਵਧਦੇ ਫਾਸਲੇ ਤੋਂ ਬਿਨਾਂ ਕੁਝ ਨਾ ਦੇਖ ਸਕੇਂਗਾ।
ਜ਼ਰਾ ਰੁਕ ਕੇ ਦੇਖ ਤੇਰੇ ਬਚਪਨ ਦੇ ਸਖਾ
ਖੇਤ ਤੇ ਖੂਹ, ਖਾਲ ਤੇ ਅ ਡਾਂ, ਸੂਏ ਅਤੇ ਠੋਕਰਾਂ
ਡੰਡੀਆਂ ਤੇ ਪਹੇ,
ਫਸਲਾਂ ਤੇ ਰੁਖ, ਬਲਦ ਤੇ ਘੋੜੇ, ਮੱਝਾਂ ਤੇ ਗਾਈਆਂ
ਬੰਸਰੀਆਂ ਤੇ ਲਗੋਜ਼ੇ, ਵਾਰਸ ਦੀ ਹੀਰ,
ਪੀਲੂ ਦਾ ਮਿਰਜ਼ਾ,
ਝੰਗ ਦੇ ਢੋਲੇ, ਦੂਲੇ ਦੀ ਵਾਰ,
ਕੀ ਤੈਨੂੰ ਰੋਕ ਨਹੀਂ ਸਕਦੀਆਂ
ਪ੍ਰਦੇਸ ਵਿਚ ਆਪਣਾ ਲਹੂ, ਆਪਣੇ ਖੂਹ ਦਾ ਪਾਣੀ,
ਆਪਣੀਆਂ ਪੌਣਾਂ
ਅਤੇ ਹਾਣੀਆਂ ਦੀਆਂ ਧੁਣੀਆਂ
ਤੇ ਉਧੇੜੀਆਂ ਭੇਦ ਭਰੀਆਂ ਗਲਾਂ ਕਿਥੇ ?
ਹੱਛਾ, ਵਾਹ ਭਲਾ,
ਪਰ ਏਨਾਂ ਤਾਂ ਦਸਦਾ ਜਾ ਇਸ ਮਿੱਟੀ ਨੂੰ
ਮੁੜ ਕਦ ਆਵੇਂਗਾ
ਮੇਰੀ ਮਿੱਟੀ ਦੇ ਮੋਹ ਨੂੰ ਤੋੜ ਕੇ ਜਾਣ ਵਾਲਿਆ
ਕੀ ਤੂੰ ਕਿਸੇ ਕੀਮਤ ਤੇ ਰੁਕ ਸਕਦਾ ਏਂ ?

●

## ਰੁਤਾਂ

—ਪ੍ਰੀਤਮ ਬੇਲੀ

੧

ਰੁੱਤਾਂ ਨਾਲ ਸਾਨੂੰ ਕੀ ਲੱਗੇ ?
ਜਦ ਵੀ ਆਈਆਂ
ਸਾਨੂੰ ਪੁੱਛ ਕੇ ਨਾ ਆਈਆਂ।

੨

ਲੋਕ ਗਰਮੀ ਵਿਚ
ਸਰਦੀਆਂ ਦੇ ਸੁਪਨੇ ਵੇਖਦੇ ਹਨ,
ਤੇ ਸਰਦੀ ਵਿਚ ਗਰਮੀਆਂ ਦੇ
ਬਹਾਰ ਵਿਚ
ਪਤ-ਝੜ ਦੇ ਸੁਪਨੇ ਵੇਖਦੇ ਹਨ,
ਤੇ ਪਤ-ਝੜ ਵਿਚ...
ਕਿਸੇ ਪਰਲੋਕ ਦੇ ਸੁਪਨੇ।
ਪਰ ਸਾਡੀ ਤੇ ਗੱਲ ਹੀ ਹੋਰ ਹੈ।
ਅਸੀਂ ਗਰਮੀਆਂ ਵਿਚ ਸਰਦੀ ਤੋਂ ਡਰਦੇ ਹਾਂ,
ਕਪੜਿਆਂ ਬਿਨਾਂ ਠੱਰ ਨਾ ਜਾਈਏ !
ਸਰਦੀਆਂ ਵਿਚ ਗਰਮੀ ਤੋਂ ਡਰਦੇ ਹਾਂ
ਕਿ ਲੂ ਨਾਲ ਕਿਸੇ ਸੜਕ ਕੰਢੇ
ਮਰ ਨਾ ਜਾਈਏ !
ਬਹਾਰ ਕਿੰਨੀ ਬੇਗਾਨੀ ਲਗਦੀ ਹੈ
ਸਾਡੇ ਲੀਰੋ-ਲੀਰ ਲੀੜਿਆਂ ਸਾਂਹਵੇਂ।
ਤੇ ਲੀੜਿਆਂ ਲੱਥੀ ਪਤ-ਝੜ
ਸਾਨੂੰ ਸਦਾ ਆਪਣੀ ਜਾਪਦੀ ਹੈ।

੩

ਸਾਡੀ ਨੰਗ-ਪੁਨੰਗ ਜ਼ਿੰਦਗੀ ਵਾਂਗੂੰ,
ਸਾਡੇ ਅਧੋਰਾਣੇ ਸੁਪਨਿਆਂ ਵਾਂਗੂੰ !
ਰੁੱਤਾਂ ਨਾਲ ਸਾਨੂੰ ਕੀ ਲੱਗੇ !

੪

ਪਰ ਰੁੱਤਾਂ ਦਾ ਇਕ ਭੇਦ
ਅਸੀ ਖੂਬ ਜਾਣਦੇ ਹਾਂ,
ਰੁੱਤਾਂ ਬਦਲਦੀਆਂ ਹਨ !
ਰੁੱਤਾਂ ਬਦਲਦੀਆਂ ਹਨ !!
ਰੁੱਤਾਂ ਬਦਲਦੀਆਂ ਹਨ !!!
ਏਸ ਲਈ ਤਾਂ
ਅਸੀਂ
ਹਰ ਰੁੱਤ ਦਾ ਸੁਆਗਤ ਕਰਦੇ ਹਾਂ !
ਰੁੱਤਾਂ ਦੀ ਹੋਂਦ
ਬਦਲਣ ਵਿਚ ਹੀ ਹੈ।
ਹਰ ਰੁੱਤ ਜਾਣਦੀ ਹੈ
ਕਿ ਜੇ ਨਾ ਬਦਲੀ
ਤਾਂ ਅਸੀਂ
ਰੁੱਤਾਂ ਬਦਲਣਾ ਵੀ ਜਾਣਦੇ ਹਾਂ !

੧੧ ਜਨਵਰੀ, ੧੯੭੬

# ਚਾਰ ਗ਼ਜ਼ਲਾਂ

**—ਸੁਰਿੰਦਰ ਸਾਗਰ**

ਪੁਛਦੇ ਨੇ ਤੌਰ, ਕਿ ਇਹੋ ਹਮਾਰਾ ਜੀਵਣਾ ?
ਦਸਦੇ ਨੇ ਦੌਰ, ਕਿ ਇਹੋ ਹਮਾਰਾ ਜੀਵਣਾ ॥
ਜ਼ਿੰਦਗੀ ਸਾਬਤ ਇਹ ਤਰਦੀ ਜਾ ਰਹੀ ਹੈ ਆਪ ਹੀ
ਹਰ ਗਲੀ, ਹਰ ਠੌਰ, ਕਿ ਇਹੋ ਹਮਾਰਾ ਜੀਵਣਾ ॥
ਹਰ ਘੜੀ, ਹਰ ਰੋਜ਼, ਹਰ ਪਲ ਵਕਤ ਨੂੰ ਨੇ ਕਹਿ ਰਹੇ
ਆਦਮੀ ਦੇ ਤੌਰ, ਕਿ ਇਹੋ ਹਮਾਰਾ ਜੀਵਣਾ ॥
ਕੁਝ ਵੀ ਕਰਦੇ ਨਹੀਂ ਸਭ ਜਾਣਦੇ ਹੋਏ ਵੀ ਕਿਉਂ
ਜ਼ਿੰਦਗੀ ਦੇ ਭੌਰ, ਕਿ ਇਹੋ ਹਮਾਰਾ ਜੀਵਣਾ ॥
ਦੇਖਦੇ ਜਾਇਓ ਭਵਿਖ ਦੇ ਕੰਨ ਭਰਦਾ ਹੈ ਕਿਵੇਂ
ਅੱਜ ਦਾ ਇਹ ਦੌਰ, ਕਿ ਇਹੋ ਹਮਾਰਾ ਜੀਵਣਾ ॥
ਆਪ ਹੀ ਇਤਿਹਾਸ ਦੇ ਪੰਨੇ ਇਹ ਕਹਿੰਦੇ ਜਾਣਗੇ
ਜਦ ਵੀ ਹੋਊ ਗੌਰ, ਕਿ ਇਹੋ ਹਮਾਰਾ ਜੀਵਣਾ ॥
ਬਾਗਬਾਂ ਨੂੰ ਆਖਦੇ ਹੀ ਹੋਣ ਸ਼ਾਇਦ 'ਸਾਗਰਾ'
ਇਸ ਚਮਨ ਦੇ ਭੌਰ, ਕਿ ਇਹੋ ਹਮਾਰਾ ਜੀਵਣਾ ॥

●

**— ਪ੍ਰੇਮ ਅਬੋਹਰਵੀ**

ਸਿਰ ਤੇ ਬੁੱਕ ਸੁਆਹ ਦਾ ਪਾਈ ਗਲ ਵਿਚ ਪਾ ਕੇ ਲੀਰਾਂ
ਕੋਲੇ ਚੁਗਦੀਆਂ ਫਿਰਦੀਆਂ ਡਿੱਠੀਆਂ ਅੱਜਦੇ ਯੁਗ ਦੀਆਂ ਹੀਰਾਂ
ਅੱਜ ਦਾ ਕਲਚਰ ਬਾਬੂ ਜੀ ਦੇ ਬੈਠਕ ਖਾਨੇ ਅੰਦਰ
ਕੰਧਾਂ ਉਤੇ ਟੰਗੀਆ ਹੋਈਆਂ ਅੱਧ ਨੰਗੀਆਂ ਤਸਵੀਰਾਂ
ਮੇਰੇ ਪਿਆਰ ਨੇ ਉਸ ਦੇ ਦਿਲ ਤੇ ਕੋਈ ਅਸਰ ਨ ਕੀਤਾ
ਜਿਦਾਂ ਪਾਣੀ ਦੇ ਵਿਚ ਯਾਰੋ ਪੈਂਦੀਆਂ ਨਹੀਂ ਲਕੀਰਾਂ
ਹੀਰ ਦੀ ਉਸ ਨੂੰ ਤਾਂਘ ਨ ਕੋਈ ਰਾਂਝਾ ਪੈਸੇ ਖਾਤਿਰ
ਤਾਜ ਮਹਲ ਹੋਟਲ ਦੇ ਅੰਦਰ ਫਿਰਦਾ ਵਾਂਗ ਫਕੀਰਾਂ
ਮੇਰੇ ਯੁਗ ਦਾ 'ਹਾਤਮ ਤਾਈ' ਬਿਜਲੀ ਬਾਝੋਂ ਬੁਝਿਆ
ਨਹੀਂ ਤਾਂ ਖਵਰੇ ਬਦਲ ਹੀ ਦੇਂਦਾ ਲੋਕਾਂ ਦੀਆਂ ਤਕਦੀਰਾਂ
ਨਾ ਕੋਈ ਮੇਲਾ ਨਾ ਕੋਈ ਤੀਰਥ ਨਾ ਕੋਈ ਜੰਗ ਲੜਾਈ
ਖਵਰੇ ਕਿੱਧਰ ਨੂੰ ਚਲੀਆਂ ਨੇ ਲੋਕਾਂ ਦੀਆਂ ਵਹੀਰਾਂ

ਪ੍ਰੇਮ ਨਗਰ
ਅਬੋਹਰ-੧੫੨੧੧੬.

●

**—ਦੇਵਿੰਦਰ ਜੌਹਲ**

ਚੁੱਪ ਦੀ ਬੁੱਕਲ ਦੇ ਵਿਚ ਸੂਰਜ ਬੋਲ ਰਹੇ।
ਮੋਈ ਧੁੱਪ ਦੀ ਖਾਮੋਸ਼ੀ ਨੂੰ ਟੋਲ ਰਹੇ।
ਕੱਲ੍ਹ ਉਨ੍ਹਾਂ ਦੇ ਹੱਥਾਂ ਦੇ ਵਿਚ ਸੂਰਜ ਸਨ,
ਰੰਗਲੇ ਸੁਪਨੇ ਅਜ ਰਾਤਾਂ 'ਚੋਂ ਰੋਲ ਰਹੇ।
ਆਪਾਂ ਦਿਲ ਦੀ ਧੁੱਪ ਨੂੰ ਫੜ ਕੇ ਰਖ ਲਈਏ,
ਲਟ ਲਟ ਬਲਦੇ ਦੀਵੇ ਸਾਰੇ ਡੋਲ ਰਹੇ।
ਅਖਵਾਰਾਂ ਦੀ ਸੁਰਖੀ ਹੈ ਇਕ ਚੋਰੀ ਦੀ,
ਕਿੰਨਾਂ ਹੀ ਚਿਰ ਵਜਦੇ ਰਾਤੀਂ ਢੋਲ ਰਹੇ।
ਤੇਰੇ ਮੂੰਹੋਂ ਕਿਰਦੀ ਚੁੱਪ ਨੂੰ ਬੋਚ ਰਿਹਾਂ,
ਮੇਰੇ ਬੋਲ ਖਲਾਅ ਵਿਚੋਂ ਘਰ ਟੋਲ ਰਹੇ।
ਹੁਣਵੇਂ ਪਲ ਤਕ ਉਲਝੇ ਰਹੇ ਅਖਵਾਰਾਂ ਨਾਲ,
ਰੰਗਲੀ ਧੁੱਪ ਦੇ ਜਿਸਮ ਅਜੇ ਵੀ ਗੋਲ ਰਹੇ।
ਕੀ ਹੈ ਜੇ ਹੁਣ 'ਦੇਵਿੰਦਰ' ਨਹੀਂ ਮੇਰੇ ਕੋਲ,
ਰਾਤ ਦਿਨੇ ਹੀ ਸੂਰਜ ਮੇਰੇ ਕੋਲ ਰਹੇ।

ਪਿੰ. ਤੇ ਡਾ. ਜੰਡਿਆਲਾ
ਜ਼ਿਲਾ ਜਲੰਧਰ।

●

**—ਗੁਰਭਜਨ ਗਿੱਲ**

ਗੁਆਚੇ ਯਾਰ ਸਾਰੇ ਸ਼ਹਿਰ ਵਿਚ ਕਿਸਨੂੰ ਬੁਲਾਵਾਂਗਾ।
ਮੈਂ ਕਿਸਦੇ ਕੋਲ ਜਾ ਕੇ ਆਪਣੀ ਵਿਥਿਆ ਸੁਣਾਵਾਂਗਾ।
ਮੈਂ ਸਾਰੀ ਰਾਤ ਅੱਥਰੇ ਸੁਪਨਿਆਂ ਨੂੰ ਟਾਲਦਾ ਰਹਿਨਾਂ,
ਪਤਾ ਹੈ, ਸਾਂਭ ਕੇ ਇਨ੍ਹਾਂ ਨੂੰ, ਮੈਂ ਤਾਂ ਬਿਖ਼ਰ ਜਾਵਾਂਗਾ।
ਜੇ ਰਾਤਾਂ ਕਾਲੀਆਂ ਏਦਾਂ ਹੀ ਰਹੀਆਂ ਹੋਰ ਕੁਝ ਰਾਤਾਂ,
ਮੈਂ ਕੀਕਣ ਚਾਨਣੀ ਵਿਚ ਫ਼ਲਣ ਵਾਲਾ ਬ੍ਰਿਖ -ਾਵਾਂਗਾ।
ਮੈਂ ਬਚਪਨ ਵਿਚ ਕਦੀ ਜਦ ਬੰਟਿਆਂ ਤੇ ਚੋਟ ਲਾਉਂਦਾ ਸਾਂ,
ਨਹੀ ਸਾਂ ਜਾਣਦਾ ਏਦਾਂ ਹੀ ਮੈਂ ਵੀ ਤਿੜਕ ਜਾਵਾਂਗਾ।
ਤੁਸਾਂ ਐਵੇਂ ਹੀ ਤਾੜੀ ਮਾਰ ਕੇ ਨਾ ਗੱਲ ਗੁਆ ਦੇਣੀ,
ਜਦੋਂ ਮੈਂ ਆਪਣੇ ਮੱਥੇ 'ਚ ਖੁਭੇ ਕਿੱਲ ਗਿਣਾਵਾਂਗਾ।
ਗੁਆਚੇ ਚਿਹਰਿਓ ! ਆਓ ! ਤੁਹਾਨੂੰ ਘਰ ਨੂੰ ਲੈ ਚੱਲਾਂ,
ਨਹੀਂ ਤਾਂ ਆਪ ਵੀ ਮੈਂ ਰੌਲਿਆਂ ਵਿਚ ਗਰਕ ਜਾਵਾਂਗਾ।

ਪੰਜਾਬੀ ਵਿਭਾਗ
ਲਾਜਪਤ ਰਾਏ ਮੈਮੋਰੀਅਲ ਕਾਲਿਜ
ਜਗਰਾਓਂ [ਲੁਧਿਆਣਾ]

●

## ਮੌਸਮ

—ਇਕਬਾਲ ਦੀਪ

ਇਹ ਮੌਸਮ ਮੇਰੇ ਰਾਸ ਨਹੀਂ ।
ਜਾਂ ਮੈਂ ਇਹਦੇ ਰਾਸ ਨਹੀਂ ।
ਜਿਸ ਘਰ ਵਿਚ ਰਹਿੰਦਾ ਹਾਂ ।
ਉਸ ਵਿਚ ਮੇਰਾ ਵਾਸ ਨਹੀਂ ।
ਸਭ ਚਮਚੇ ਬਣ ਕੇ ਜੀਂਦੇ ਹੋ
ਕੋਈ ਵੀ ਦਿਸਦਾ ਬਾਸ ਨਹੀਂ ।
ਮਰੇ ਮਰੇ ਜਿਹੇ ਚਿਹਰੇ ਫਿਰਦੇ
ਕੀ ਇਹ ਕੋਈ ਬਾਤ ਨਹੀਂ ?
ਕਿਆਮਤ ਨੂੰ ਮੁਰਦਿਆਂ ਉਠਣਾ
ਕਿਉਂ ਤੈਨੂੰ ਇਸ ਦਾ ਪਾਸ ਨਹੀਂ ?
ਦੁਨੀਆਂ ਵਿਚ ਗਹਿਮਾਂ ਗਹਿਮੀ ਹੈ
ਕਿਤੇ ਪਰ ਤੈਨੂੰ ਆਸ ਨਹੀਂ ।

●

## ਤਸਵੀਰ

—ਰਘਬੀਰ ਸਿੰਘ ਇਨਕਲਾਬੀ

ਲੱਕੜ ਦੇ ਉਸ ਸੁਨਹਿਰੀ ਫਰੇਮ ਦੇ ਅੰਦਰ
ਸ਼ੀਸ਼ੇ ਦੇ ਪਿਛੇ ਜੜੀ ਤਸਵੀਰ ਦੇ ਅੱਗੇ
ਜੇ ਤੁਸੀਂ ਸਿਰ ਝੁਕਾ ਵੀ ਦਿਤਾ ਤਾਂ ਕੀ ਫਾਇਦਾ
ਜੇ ਤੁਹਾਡੇ ਸਾਹਮਣੇ ਹੈ ਪਿਆ ਤੜਫਦਾ ਵਿਚਾਰਾ
ਪਿਆਰ ਦਾ, ਮਾਸ ਦਾ, ਲਹੂ ਦਾ ਲੋਥੜਾ,
ਤਸਵੀਰ ਬਣਾਨ ਵਾਲਾ ।

●

## ਇਹ ਵੀ ਮੌਸਮ ਆਉਣਾ ਸੀ

—ਇਕਬਾਲ ਦੀਪ

ਤੇਰਾ ਆਉਣਾ
ਖੁਸ਼ੀ ਦੀ ਗਲ ਨਹੀਂ
ਤੇਰਾ ਜਾਣਾ
ਗਮਗੀਨ ਨਹੀਂ ਕਰਦਾ
ਇਹ ਵੀ ਮੌਸਮ ਆਉਣਾ ਸੀ
ਬੁਤ ਨਾਲ ਖਹਿਕੇ ਲੰਘੀ ਹਵਾ ਨੇ
ਪੱਥਰ ਦਾ ਕੀ ਚਿੱਤ ਲਾਉਣਾ ਸੀ
ਇਹ ਵੀ ਮੌਸਮ ਆਉਣਾ ਸੀ ।

●

## ਧਰਮ

—ਓ.ਪੀ. ਗੁਪਤਾ

ਧਰਮ ਉਹੀ
ਨਾਲ ਜਿਹਦੇ
ਨੇਕੀ ਨਿਤਰੇ
ਬਦੀ ਬੈਠੇ
ਵੈਰ ਗਲੇ
ਪਿਆਰ ਪਲੇ
ਭੈ ਡਰੇ
ਕੰਮ ਸਰੇ
ਸਿਹਤ ਬਣੇ
ਸਮਾਜ ਉਸਰੇ
ਵਿਸ਼ਵ ਉਭਰੇ ।

●

# ਪਿਆਰ

- ਇਕ ਦੂਜੇ ਨੂੰ ਪਿਆਰ ਕਰੋ ਪਰ ਪਿਆਰ ਨੂੰ ਪਕੜ ਨਾ ਸਮਝੋ ।
- ਪਿਆਰ ਤੁਹਾਡੀਆਂ ਆਤਮਾਵਾਂ ਦੇ ਕੰਢਿਆਂ ਵਿਚਾਲੇ ਸ਼ੂਕਦਾ ਸਾਗਰ ਬਣੇ ।
- ਇੱਕ ਦੂਜੇ ਦੇ ਪਿਆਲੇ ਨੂੰ ਨਕੋ ਨਕ ਭਰੋ ਪਰ ਇਕੋ ਪਿਆਲੇ ਚੋਂ ਤੇਹ ਨਾ ਮਿਟਾਉ । ਇਕ ਦੂਜੇ ਨਾਲ ਟੁਕ ਸਾਂਝਾ ਕਰੋ, ਪਰੰਤੂ ਇਕੋ ਟੁਕ ਤੇ ਸਬਰ ਨਾ ਕਰੋ ।
- ਰਲ ਕੇ ਨੱਚੋ ਟੱਪੋ ਪਰਤੂ ਇਕੱਲੇ ਇਕੱਲੇ ਇਕੱਲ ਨੂੰ ਮਾਣੋ ।
- ਜਿਵੇਂ ਸਾਰੰਗੀ ਦੀਆਂ ਤਾਰਾਂ ਇਕੋ ਨਗਮਾ ਉਪਜਾਉਂਦੀਆਂ ਹਨ ਪਰ ਇਕਲੀਆਂ ਤੇ ਵਿਹਲੀਆਂ ਰਹਿੰਦੀਆਂ ਹਨ ।
- ਦਿਲਾਂ ਨੂੰ ਅਰਪਨ ਕਰੋ ਪ੍ਰੰਤੂ ਦੂਸਰੇ ਦੀ ਅਮਾਨਤ 'ਚ ਦਖਲ ਨ ਦੇਵੋਂ ।
- ਇਕੱਠੇ ਰਹੋ ਪਰ ਇਕ ਦੂਏ ਦੇ ਮੋਢਿਆਂ ਤੇ ਨਾ ਉਲਰੋ ਕਿਉਂਕਿ ਮੰਦਰ ਦੀਆਂ ਥਮੀਆਂ ਵਿਰਲੀਆਂ ਤੇ ਇਕਲੀਆਂ ਰਹਿੰਦੀਆਂ ਹਨ ।
- ਸ਼ਾਹ ਬਲੂਤ ਤੇ ਸਰੂ ਦੇ ਰੁਖ ਇਕ ਦੂਜੇ ਦੇ ਪਰਛਾਵੇਂ ਵਿਚ ਨਹੀਂ ਪਸਰ ਸਕਦੇ ।

—ਖਲੀਲ ਜਿਬਰਾਨ

# ਇਰਾਵਤੀ

—ਜਸਵੰਤ ਸਿੰਘ ਵਿਰਦੀ

ਇਰਾਵਤੀ ਬਰਮਾ ਵਾਲਿਆਂ ਦੀ ਧਰਤੀ ਤੇ ਇਸੇ ਤਰ੍ਹਾਂ ਹੀ ਧੜਕਦੀ ਹੈ ਜਿਵੇਂ ਕਿ ਮਨੁਖੀ ਸਰੀਰ ਵਿਚ ਜਿੰਦ-ਜਾਨ !

ਇਰਾਵਤੀ, ਚਿੰਦਵਿਨ ਅਤੇ ਸਿਤਾਂਗ ਨਦੀਆਂ ਨੇ ਹੀ ਬਰਮਾ ਦੀ ਧਰਤੀ ਤੇ ਵਾਦੀਆਂ ਦੀ ਰਚਨਾ ਕਰਕੇ ਉਸਦੇ ਜੋਬਨ-ਮਤੇ ਜਲਵੇ ਨੂੰ ਲਿਸ਼ਕਾਇਆ ਹੈ।

ਬਰਮਾ ਦੇ ਦੱਖਣ ਵਿਚ ਹੀ ਸਮੁੰਦਰ ਹੈ, ਬਾਕੀ ਹਰੇਕ ਪਾਸੇ ਪਰਬਤ ਮਾਲਾ ਦੀ ਸੋਭਾ, ਅਤੇ ਉਨ੍ਹਾਂ ਪਰਬਤਾਂ ਦੀ ਕੁੱਖ ਵਿਚੋਂ ਫੁਟਕੇ ਵਗ ਰਹੀਆਂ ਨਦੀਆਂ !

ਬਰਮਾਂ ਦੇ ਲੋਕ ਬੜੇ ਆਜ਼ਾਦ-ਖਿਆਲਾਂ ਵਾਲੇ ਨੇ ਪਰ ੧੮੫੨ ਦੀ ਲੜਾਈ ਨੇ ਉਨ੍ਹਾਂ ਦੀ ਧਰਤੀ ਦੀ ਪ੍ਰਮੁਖ ਵਾਦੀ—ਇਰਾਵਤੀ ਨੂੰ ਗੋਰੀ ਸਰਕਾਰ ਦੇ ਅਧੀਨ ਕਰ ਦਿਤਾ ਜਿਸ ਕਰਕੇ ਭਾਰਤ ਦੀ ਗੋਰੀ ਸਰਕਾਰ ਦਾ ਬਰਮਾ ਦੇ ਦਖਣੀ ਖੰਡ ਵਿਚ ਵੀ, ਇਰਾਵਤੀ ਤੇ ਸਲਵੀਨ ਦੇ ਦੁਆਲ਼ੇ ਦੇ ਖੇਤਰ ਵਿਚ ਕਬਜ਼ਾ ਹੋ ਗਿਆ।

ਪਤਾ ਨਹੀਂ ਸਾਡੇ ਲਈ ਇਹ ਗੱਲ ਖੁਸ਼ੀ ਵਾਲੀ ਹੈ ਕਿ ਅਫਸੋਸ ਵਾਲੀ, ਕਿ ਇਰਾਵਤੀ ਅਤੇ ਉਸ ਦੀ ਸਹਾਇਕ ਨਦੀ ਚਿੰਦਵਿਨ ਦੀ ਸਮੁਚੀ ਵਾਦੀ ਬੜਾ ਚਿਰ ਗੋਰੀ ਸਰਕਾਰ ਦੀ ਭਾਰਤੀ ਸਲਤੱਨਤ ਦਾ ਅਖੰਡ ਹਿੱਸਾ ਰਹੀ ਹੈ।

ਸਾਡੇ ਜਿਹੜੇ ਲੋਕ ਬੰਗਾਲ ਦੀ ਖਾੜੀ ਵਿਚ ਗਸ਼ਤ ਕਰਨ ਦੇ ਸ਼ੋਕੀਨ ਨੇ, ਉਹ ਬਰਮਾ ਦੇ ਸਾਹਿਲ ਨਾਲ ਡੁਬਦੇ ਉਭਰਦੇ ਸਹਿਜੇ ਹੀ ਇਰਾਵਤੀ ਦੀ ਜ਼ੋਰਦਾਰ ਧਾਰ ਦੀ ਗੂੰਜ ਸੁਣ ਸਕਦੇ ਨੇ !

ਇਰਾਵਤੀ ਪਹਾੜੀ ਖੇਤਰ ਵਿਚੋਂ ਚਲਕੇ ਬੜੇ ਲੰਮੇ ਸਮੇਂ ਤਕ (੯੦੦ ਮੀਲਾਂ ਤਕ) ਵਗਦੀ ਹੈ, ਜਿਸ ਕਰਕੇ ਉਹਦੇ ਪਾਣੀਆਂ ਵਿਚ ਬੜਾ ਜੋਸ਼ ਨਜ਼ਰ ਆਉਂਦਾ ਹੈ। ਕਈ ਵਾਰ ਇਹ ਜੋਸ਼ ਇਸ ਕਰਕੇ ਵੀ ਵਧ ਜਾਂਦਾ ਹੈ ਕਿ ਰਾਹਵਾਂ 'ਚ ਉਹਨੂੰ ਕਈ ਥਾਵਾਂ ਤੇ ਹੋਰ ਨਦੀਆਂ ਸੰਗਤ ਲਈ ਮਿਲ ਜਾਂਦੀਆਂ ਨੇ। ਪਰ ਇਰਾਵਤੀ ਦੇ ਪਾਣੀਆਂ ਵਿਚ ਕਿਨਾਰਿਆਂ ਨੂੰ ਤੋੜਣ ਵਾਲਾ ਰੋਹ ਨਹੀਂ ਹੈ !

ਬਰਮਾ ਦੀਆਂ ਨਦੀਆਂ ਦਾ ਵਹਾਅ ਵਧੇਰੇ ਕਰਕੇ ਉੱਤਰ ਵਲੋਂ ਦੱਖਣ ਵਲ ਨੂੰ ਹੀ ਹੈ। ਇਰਾਵਤੀ ਵੀ ਬਰਮਾ ਦੇ ਉੱਤਰੀ ਸਿਰੇ ਤੋਂ ਆਰੰਭ ਹੋ ਕੇ ਦਖਣੀ ਖੇਤਰ ਦੀ ਨੁੱਕਰ ਤਕ ਚਲੀ ਗਈ ਹੈ। ਇਰਾਵਤੀ ਨੇ ਇਕ ਤਰ੍ਹਾਂ ਬਰਮਾ ਦੀ ਭੋਇ-ਖੰਡ ਨੂੰ ਦੋ ਬਰਾਬਰ ਦੇ ਹਿਸਿਆਂ ਵਿਚ ਵੰਡਿਆ ਹੋਇਆ ਹੈ। ਇਰਾਵਤੀ ਦੇ ਪਛਮ ਵਿਚ ਮਾਂਡਲੇ ਤਕ ਇਕ ਰੇਖਾ ਜਿਹੀ ਬਣ ਗਈ ਨਜ਼ਰ ਆਉਂਦੀ ਹੈ ਜੋ ਕਿ ਦੱਖਣ ਵਲ ਨੂੰ ਸ਼ਾਮ ਪਠਾਰ ਤੋਂ ਲੈ ਕੇ ਚਿਟਾਂਗ ਵਾਦੀ ਰਾਹੀਂ ਮਾਹਤਾਬਾਨ ਦੀ ਖਾੜੀ ਤਕ ਚਲੀ ਗਈ ਹੈ, ਜਿਸ ਨਾਲ ਬਰਮਾ ਦੀ ਭੋਇ ਦੋ ਵਖੋ-ਵਖਰੇ ਰੰਗਾਂ--ਰੂਪਾਂ ਦੇ ਪ੍ਰਭਾਵ ਵਾਲੀ ਬਣਕੇ ਇਕ ਦੂਸਰੇ ਪਾਸੇ ਨਾਲੋਂ ਅਡਰੀ ਹੋ ਗਈ ਪ੍ਰਤੀਤ ਹੁੰਦੀ ਹੈ।

ਮਾਂਇਟਕਿਨਾ ਸ਼ਹਿਰ ਤੋਂ ੩੦ ਮੀਲ ਉਪਰ ਉਤਰ ਵਲ ਨੂੰ ਮਾਲਿਖਾ ਅਤੇ ਨ-ਮੇਖਾ ਦੇ ਸੰਗਮ ਨਾਲ

ਇਰਾਵਤੀ ਦੀ ਧਾਰ ਹੋਂਦ ਵਿਚ ਆਉਂਦੀ ਹੈ, ਪਰ ਉਸ ਤੋਂ ਵੀ ਪਹਿਲਾਂ, ਧੁਰ ਉੱਤਰ ਦੇ ਪਹਾੜਾਂ ਦੇ ਉਲਝੇ ਹੋਏ ਸਿਲਸਿਲੇ ਵਿਚੋਂ ਇਸ ਦਾ ਜਨਮ ਹੁੰਦਾ ਹੈ। ਅਤੇ ਇਹ ਪਥਰੀਲੀਆਂ ਚਟਾਨਾਂ, ਉਭਰੇ ਹੋਏ ਮੈਦਾਨੀ ਖੇਤਰਾਂ ਤੇ ਜਵਾਰਭਾਟੇ ਭਰਪੂਰ ਸਾਹਿਲੀ ਇਲਾਕੇ ਵਿਚੋਂ, ਬੜੀ ਤੇਜ਼ ਚਾਲ ਨਾਲ ਵਗਦੀ ਹੈ।

ਬਰਮਾ ਵਿਚ ੧੫ ਮਈ ਤੋਂ ਵਰਖਾ ਆਰੰਭ ਹੋ ਕੇ ੧੫ ਅਕਤੂਬਰ ਤਕ ਚੱਲਦੀ ਹੈ, ਜਿਸ ਕਰਕੇ ਨਦੀਆਂ ਲਈ ਪਾਣੀ ਦੀ ਥੁੜ ਨਹੀਂ ਮਹਿਸੂਸ ਹੁੰਦੀ।

ਇਰਾਵਤੀ ਨਾਲ ਮੇਰੀ ਪਛਾਣ ਸਭ ਤੋਂ ਪਹਿਲਾਂ ਉਦੋਂ ਹੋਈ ਜਦੋਂ ਕਿ ਬਰਮਾ ਵਿਚੋਂ ਉਜੜਕੇ ਆਉਣ ਵਾਲੇ ਲੋਕਾਂ ਵਿਚ ਸਾਡਾ ਮਾਮਾ ਜੀਤ ਸਿੰਘ ਵੀ ਇਕ ਦਿਨ ਅਚਾਨਕ ਹੀ ਸਾਡੇ ਦਰਵਾਜ਼ੇ ਸਾਹਮਣੇ ਆ ਖਲੋਤਾਂ। ਇਕ ਲੰਮੇ ਸਮੇਂ ਤਕ ਬਰਮਾ ਦੇ ਵਾਤਾਵਰਣ ਵਿਚ ਰਹਿਣ ਕਰਕੇ ਉਸ ਦੇ ਨੈਣ-ਨਕਸ਼ ਵੀ ਬਰਮੀ ਪ੍ਰਭਾਵ ਵਾਲੇ ਬਣ ਗਏ ਸਨ। ਮੈਨੂੰ ਖਿਆਲ ਆਇਆ ਕਿ ਉਹ ਵੀ ਬਰਮੀ ਲੋਕਾਂ ਵਾਂਗ ਹੀ ਬਾਂਸਾਂ ਦੇ ਘਰਾਂ ਵਿਚ ਰਹਿੰਦਾ ਹੋਵੇਗਾ। ਬਰਮਾ ਵਿਚ ਬਾਂਸ ਦੀ ਏਨੀ ਬਹੁਤਾਤ ਹੈ ਕਿ ਹਰ ਪਾਸਿਉਂ ਬਾਂਸ ਦੀ ਹੀ ਮਹਿਕ ਆਉਂਦੀ ਹੈ। ਸਾਡੇ ਦੇਸ ਵਿਚ ਏਨੇ ਬਾਂਸ ਹੁੰਦੇ ਤਾਂ ਲੋਕ ਬਾਂਸਰੀਆਂ ਬਣਾਕੇ ਹੀ ਤਬਾਹ ਕਰ ਦਿੰਦੇ!

ਮਾਮੇ ਨੂੰ ਮੈਂ ਪੁਛਿਆ—'ਬਰਮਾ ਦੇ ਲੋਕ ਕਿਸ ਤਰ੍ਹਾਂ ਦੇ ਨੇ ?'

'ਸਾਡੇ ਵਰਗੇ ਹੀ...'

'ਕੀ ਮਤਲਬ ?'

'ਖੁਸ਼ ਦਿਲ ਤੇ ਜ਼ਨਾਨੀਆਂ ਤੇ ਮਿਹਰਬਾਨ !'

ਮਿਹਰਬਾਨ ਸ਼ਬਦ ਨੂੰ ਉਹਨੇ ਚਿਥ ਕੇ ਕਿਹਾ।

'ਦੋਵਾਂ ਦੇਸ਼ਾਂ ਦੀ ਕੋਈ ਹੋਰ ਸਾਂਝ ?'

'ਦੋਵਾਂ ਦੇਸ਼ਾਂ ਦੇ ਜੰਗਲਾਂ ਵਿਚ ਹਾਥੀ ਬੜੇ ਹੁੰਦੇ ਨੇ... ਸ਼ੇਰ ਅਤੇ ਚੀਤੇ ਵੀ...ਗੱਲ ਕੀ ! ਜਿਹੜੇ ਇਥੇ ਜਾਨਵਰ ਨੇ, ਉਹੋ ਹੀ ਉਥੇ ਵੀ ਨੇ...'

ਮਾਮਾ ਉਜੜਕੇ ਆਇਆ ਸੀ, ਜਿਸ ਕਰਕੇ ਦੁਖੀ ਸੀ ਪਰ ਕੁਝ ਦਿਨਾਂ ਦੇ ਆਰਾਮ ਮਗਰੋਂ ਜਦੋਂ ਉਹਦੇ ਮਨ ਦੀ ਤਲਖੀ ਘਟ ਗਈ ਤਾਂ ਮੈਂ ਫੇਰ ਬਰਮਾ ਦੇਸ਼ ਦੀਆਂ ਨਾਰੀਆਂ ਬਾਰੇ ਉਹਦੇ ਨਾਲ ਚਰਚਾ ਛੇੜ ਲਈ :

'ਬਰਮਾ ਦੀਆਂ ਔਰਤਾਂ ਮਰਦਾਂ ਨਾਲੋਂ ਬਹੁਤਾ ਕੰਮ ਕਰਦੀਆਂ ਨੇ ਅਤੇ ਉਹ ਇਕ ਜੈਕਟ ਜਿਹੀ ਦੇ ਨਾਲ ਪੇਟੀਕੋਟ ਪਹਿਨਦੀਆਂ ਨੇ, ਪਰ ਉਹ ਕਈ ਵਾਰ ਅਗਲੇ ਪਾਸਿਉਂ ਲਹਿੰਗੇ ਵਾਂਗ ਹੀ ਹੁੰਦਾ ਹੈ !'

'ਬਰਮਾ 'ਚ ਕੁੜੀਆਂ ਵਿਆਹ ਕਿਵੇਂ ਕਰਦੀਆਂ ਨੇ ?

'ਬਰਮਾ 'ਚ ਬਹੁਤੇ ਬੋਧੀ ਨੇ...ਪਰ ਵਿਆਹ ਕਿਸੇ ਵੀ ਧਾਰਮਿਕ ਰਸਮ ਨਾਲ ਨਹੀਂ ਹੁੰਦਾ। ਦੋਵਾਂ ਪਾਰਟੀਆਂ ਦੇ ਲੋਕ ਕੱਠੇ ਬਹਿ ਜਾਂਦੇ ਨੇ ਤੇ ਕੁੜੀ ਆਪਣੇ ਲਾੜੇ ਨਾਲ ਜੁੜਕੇ ਖਾਣਾ ਖਾ ਲੈਂਦੀ ਹੈ। ਮੁੰਡੇ ਨਾਲ ਬਹਿਣਾ, ਖਾਣਾ ਤੇ ਰਹਿਣਾ ਹੀ ਕੁੜੀ ਲਈ ਵਹੁਟੀ ਬਣਨ ਲਈ ਕਾਫੀ ਹੈ।'

'ਤੇ ਤਲਾਕ ?'

'ਤਲਾਕ ਵੀ ਹੁੰਦੇ ਨੇ...ਵਿਧਵਾ ਹੋਰ ਵਿਆਹ ਵੀ ਕਰਦੀਆਂ ਨੇ...,

'ਆਮ ਲੋਕਾਂ ਨਾਲੋਂ ਵੱਡੇ ਲੋਕਾਂ ਦੇ ਘਰ ਕਿਵੇਂ ਵਖਰੇ ਨਜ਼ਰ ਆਉਂਦੇ ਨੇ ?'

'ਸਾਰੇ ਹੀ ਲੋਕ ਸ਼ਤੀਰਾਂ ਤੇ ਬਾਂਸਾਂ ਨਾਲ ਘਰ ਬਣਾਂਦੇ ਨੇ, ਪਰ ਵੱਡੇ ਲੋਕ ਘਰਾਂ ਦੁਆਲੇ ਫੁੱਲ ਬੂਟੇ ਲਾਕੇ ਸਜਾ ਲੈਂਦੇ ਨੇ......'

'ਕੋਈ ਹੋਰ ਗੱਲ ?'

'ਬੋਧੀਆਂ ਦਾ ਨਵਾਂ ਵਰ੍ਹਾ ਅਪ੍ਰੈਲ ਵਿਚ ਸ਼ੁਰੂ ਹੁੰਦਾ ਹੈ ਅਤੇ ਬੋਧੀ ਉਤਸਵ ਦਾ ਸੰਪੂਰਣ ਹੋਣਾ ਅਕਤੂਬਰ ਵਿਚ ਆਉਂਦਾ ਹੈ – ਬਸ ਇਹੋ ਹੀ ਬਰਮਾ ਦੇ ਦੋ ਵੱਡੇ ਤਿਉਹਾਰ ਨੇ।'

'ਕੁਝ ਹੋਰ ?'

'ਆਮ ਤੌਰ ਤੇ ਔਰਤਾਂ ਸਿਰ ਨੰਗੇ ਹੀ ਰਖਦੀਆਂ ਨੇ।'

... ... ... ...

ਬਰਮਾ ਨਾਲ ਸਾਡੀ ਇਹੋ ਹੀ ਸਾਂਝ ਨਹੀਂ ਕਿ ਉਹ ਸਾਡਾ ਗੁਆਂਢੀ ਦੇਸ਼ ਹੈ, ਸਗੋਂ ਇਸ ਸਾਂਝ ਦਾ ਇਕ ਵੱਡਾ ਕਾਰਣ ਇਹ ਵੀ ਹੈ ਕਿ ਸਾਡੇ ਦੇਸ਼ ਦੀ ਸੁਤੰਤਰਤਾ ਵਾਸਤੇ ਲੜਣ ਵਾਲੇ ਬਹੁਤ ਸਾਰੇ ਲੋਕਾਂ ਨੂੰ ਗੋਰੀ ਸਰਕਾਰ ਰੰਗੂਨ ਅਤੇ ਬਰਮਾ ਦੇ ਹੋਰ ਸ਼ਹਿਰਾਂ ਵਿਚ ਭੇਜ ਕੇ ਖਜੱਲ ਕਰਦੀ ਸੀ। ੧੮੫੭ ਦੇ ਮਹਾਨ ਸੰਗ੍ਰਾਮ ਵੇਲੇ ਜਾਬਰ ਗੋਰੇ ਧਾੜਵੀਆਂ ਨੇ ਦਿੱਲੀ-ਪਤੀ ਬਹਾਦਰ ਸ਼ਾਹ ਜ਼ਫਰ ਨੂੰ ਰੰਗੂਨ

ਵਿਚ ਕੈਦ ਰਖਿਆ, ਤੇ ਉਹ ਦੇਸ ਦੀ ਧਰਤੀ ਦੇ ਦਰਸ਼ਨਾਂ ਲਈ ਵੀ ਤਰਸਦਾ ਰਿਹਾ।

ਲਗਤਾ ਨਹੀਂ ਹੈ ਜੀ ਮਿਰਾ ਉਜੜੇ ਦਿਆਰ ਮੇਂ
ਕਿਸ ਕੀ ਬਨੀ ਹੈ ਆਲਮੇ ਨਾਪਾਏਦਾਰ ਮੇਂ

ਬੁਲਬੁਲ ਕੋ ਪਾਸਬਾਂ ਸੇ ਨ ਸੱਯਾਦ ਸੇ ਗਿਲਾ
ਕਿਸਮਤ ਮੇਂ ਕੈਦ ਥੀ ਲਿਖੀ ਫ਼ਸਲੇ-ਬਹਾਰ ਮੇਂ

ਕਿਹ ਦੋ ਇਨ ਹਸਰਤੋਂ ਸੇ ਕਹੀਂ ਔਰ ਜਾ ਬਸੇਂ
ਇਤਨੀ ਜਗ੍ਹਾ ਕਹਾ ਹੈ ਦਿਲੇ-ਦਾਗ਼ਦਾਰ ਮੇਂ

ਇਕ ਸ਼ਾਖੇ-ਗੁਲ ਪੇ ਬੈਠਕੇ ਬੁਲਬੁਲ ਹੈ ਸ਼ਾਦਮਾਂ
ਕਾਂਟੇ ਬਿਛਾ ਦਿਏ ਹੈ ਦਿਲੇ-ਲਾਲਾਜ਼ਾਰ ਮੇਂ

ਉਮਰੇ-ਦਰਾਜ਼ ਮਾਂਗ ਕਰ ਲਾਏ ਥੇ ਚਾਰ ਦਿਨ
ਦੋ ਆਰਜ਼ੂ ਮੇਂ ਕਟ ਗਏ ਦੋ ਇੰਤਜ਼ਾਰ ਮੇਂ

ਹੈ ਕਿਤਨਾ ਬਦਨਸੀਬ 'ਜ਼ਫ਼ਰ' ਦਫ਼ਨ ਕੇ ਲਿਏ
ਦੋ ਗਜ਼ ਜ਼ਮੀਂ ਭੀ ਮਿਲ ਨ ਸਕੀ ਕੂ-ਏ-ਯਾਰ ਮੇਂ

ਬਹਾਦਰ ਸ਼ਾਹ ਜ਼ਫ਼ਰ ਮੂਲ ਰੂਪ ਵਿਚ ਇਕ ਕਵੀ-ਰੂਹ ਸੀ ਜੋ ਕਿ ਸ਼ਾਹੀ ਤਖ਼ਤ ਖ਼ਾਤਿਰ ਤਬਾਹ ਹੋ ਗਿਆ। ਪਰ ਅੰਤਲੇ ਦਿਨਾਂ ਵਿਚ ਉਸਨੇ ਸੁਤੰਤਰਤਾ ਲਈ ਤਲਵਾਰ ਚੁਕਕੇ ਇਹ ਸਾਬਿਤ ਕਰ ਦਿਤਾ ਕਿ ਕੇਵਲ ਕਵਿਤਾ ਕਹਿਕੇ ਹੀ ਕੌਮ ਦੀ ਅਣਖ ਨਹੀਂ ਬਚਾਈ ਜਾ ਸਕਦੀ।

੧੮੫੭ ਦੇ ਸੰਗ੍ਰਾਮ ਮਗਰੋਂ, ਦੇਸ਼ ਦੀ ਸੁਤੰਤਰਤਾ ਵਾਸਤੇ ਘੋਲ ਕਰਨ ਵਾਲਿਆਂ ਵਿਚ ਸਭ ਤੋਂ ਪਹਿਲਾ ਨਾਂ ਮਹਾਨ ਸੰਗ੍ਰਾਮੀਏ ਬਾਬਾ ਰਾਮ ਸਿੰਘ ਦਾ ਆਉਂਦਾ ਹੈ।

ਜਦੋਂ ਬਾਬਾ ਰਾਮ ਸਿੰਘ ਨੇ ਵੇਖਿਆ ਕਿ ਪੰਜਾਬ ਦੇ ਬਹੁਤੇ ਜਾਗੀਰਦਾਰ ਸਿੱਖ ਗੋਰੀ ਸਰਕਾਰ ਦੇ ਵੱਡੇ ਚੁਮਛੱਲੇ ਬਣ ਗਏ ਨੇ, ਤਾਂ ਉਹਨੇ ਇਕ ਮਾਮੂਲੀ ਕਿਰਤੀ ਘਰ ਵਿਚੋਂ ਉਠਕੇ ਵਿਦਰੋਹ ਦਾ ਝੰਡਾ ਬੁਲੰਦ ਕਰ ਦਿਤਾ। ਹੁਣ ਉਨ੍ਹਾਂ ਦੀ ਆਪਣੀ ਹੀ ਸਰਕਾਰ ਸੀ ਅਤੇ ਆਪਣਾ ਹੀ ਜੀਵਨ ਪ੍ਰਬੰਧ। ਉਹ ਦੇਸ਼ ਤੇ ਕਿਸੇ ਵੀ ਵਿਦੇਸ਼ੀ ਸਰਕਾਰ ਨੂੰ ਸਵੀਕਾਰ ਨਹੀਂ ਸਨ ਕਰਦੇ। ਭੈਣੀ ਸਾਹਿਬ ਉਨ੍ਹਾਂ ਦੀਆਂ ਸਰਗਰਮੀਆਂ ਦਾ ਕੇਂਦਰ ਹੋਣ ਕਰਕੇ ਸੂਰਮਿਆਂ ਲਈ ਮੱਕਾ ਬਣ ਗਿਆ ਸੀ।

ਬਾਬਾ ਰਾਮ ਸਿੰਘ ਭਾਰਤ ਵਿਚ ਉਨ੍ਹਾਂ ਲੋਕ ਸ਼ਕਤੀਆਂ ਦਾ ਪ੍ਰਤੀਕ ਸੀ ਜੋ ਕਿ ਦੇਸ਼ ਨੂੰ ਜਾਗੀਰਦਾਰੀ ਅਤੇ ਤਾਨਾ-ਸ਼ਾਹੀ ਦੇ ਸ਼ਿਕੰਜੇ ਵਿਚੋਂ ਬਾਹਰ ਕਢ ਕੇ ਸੁਤੰਤਰ ਰੂਪ ਵਿਚ ਵੇਖਣਾ ਚਾਹੁੰਦਾ ਸੀ। ਪਰ ਸਭ ਤੋਂ ਪਹਿਲਾਂ ਉਸ ਦਾ ਸੰਘਰਸ਼ ਗਊ, ਗਰੀਬ ਅਤੇ ਇਸਤ੍ਰੀਆਂ ਦੀ ਸੁਰਖਿਆ ਨੂੰ ਕੇਂਦਰ ਬਣਾਕੇ ਆਰੰਭ ਹੋਇਆ। ਗੁਰੂ ਸਾਹਿਬਾਨ ਤੋਂ ਮਗਰੋਂ ਪੰਜਾਬ ਦੇ ਸਿੱਖਾਂ ਦੀ ਕੁਲ ਨੇਤਾ ਗਿਰੀ ਸਿਖ ਮਿਸਲਾਂ ਵੇਲੇ, ਰਣਜੀਤ ਸਿੰਘ ਦੇ ਰਾਜ ਸਮੇਂ ਅਤੇ ਅੰਗਰੇਜ਼ਾਂ ਵੇਲੇ ਵੀ, ਜਾਗੀਰਦਾਰ ਲੋਕਾਂ ਦੇ ਹੱਥਾਂ ਵਿਚ ਹੀ ਰਹੀ ਹੈ, ਜਿਸ ਕਰਕੇ ਆਮ ਸਿੱਖ ਕਿਸੇ ਤਰ੍ਹਾਂ ਦੇ ਸੁਖ ਦੀ ਪ੍ਰਾਪਤੀ ਦਾ ਸੁਪਨਾ ਸਾਕਾਰ ਹੁੰਦਾ ਨਹੀਂ ਵੇਖ ਸਕਿਆ. ਬਾਬਾ ਰਾਮ ਸਿੰਘ ਨੇ ਪੰਜਾਬ ਦੇ ਕਿਰਤੀ ਲੋਕਾਂ ਦੇ ਦਿਲਾਂ ਵਿਚ ਸੁਖੀ ਜੀਵਨ ਦਾ ਜਿਹੜਾ ਸੁਪਨਾ ਜਗਾਇਆ, ਉਸ ਖਾਤਿਰ ਬਾਬਾ ਜੀ ਖੁਦ ਵੀ ਕੁਰਬਾਨ ਹੋ ਗਏ ਅਤੇ ਉਨ੍ਹਾਂ ਦੇ ਹੋਰ ਅਨੇਕ ਸੰਗੀ ਸਾਥੀ ਵੀ ਜੂਝ ਗਏ। ਗੋਰੀ ਸਰਕਾਰ ਨੇ ਬਾਬਾ ਰਾਮ ਸਿੰਘ ਨੂੰ ਬਰਮਾ ਵਿਚ ਰੰਗੂਨ ਵਿਖੇ ਕੈਦੀ ਬਣਾਕੇ ਭੇਜ ਦਿਤਾ, ਜਿਥੇ ਉਨ੍ਹਾਂ ਨੂੰ ਸ਼ਾਹੀ ਕੈਦੀ ਬਣਾਕੇ ਰਖਿਆ ਗਿਆ। ਉਨ੍ਹਾਂ ਨੂੰ ਜੀਵਨ ਦਾ ਹਰ ਸੁਖ ਮਾਨਣ ਦਾ ਅਧਿਕਾਰ ਸੀ, ਪਰ ਉਹ ਘਰੋਂ (ਕੈਦੋਂ) ਬਾਹਰਲੀ ਦੁਨੀਆ ਨਾਲ ਸੰਪਰਕ ਨਹੀਂ ਸਨ ਰਖ ਸਕਦੇ।

ਕੁਝ ਚਿਰ ਲਈ ਉਨ੍ਹਾਂ ਨੂੰ ਉਸ ਬੰਗਲੇ ਵਿਚ ਵੀ ਕੈਦ ਰਖਿਆ ਗਿਆ ਜਿਥੇ ਕਿ ਬਹਾਦਰ ਸ਼ਾਹ ਜ਼ਫ਼ਰ ਕੈਦ ਰਿਹਾ ਸੀ। ਪਰ ਉਨ੍ਹਾਂ ਦੇ ਸਿੱਖ ਹਰ ਹਾਲਾਤ 'ਚ ਉਨ੍ਹਾਂ ਕੋਲ ਪੁਜਦੇ ਰਹੇ। ਜਦੋਂ ਉਨ੍ਹਾਂ ਨੂੰ ਦਖਣੀ ਬਰਮਾ ਦੇ ਸਮੁੰਦਰੀ ਤਟ ਨੇੜੇ, ਸ਼ਹਿਰ ਮਰਗੋਈ ਵਿਚ ਕੈਦ ਰਖਿਆ, ਤਦ ਵੀ ਉਨ੍ਹਾਂ ਦੀ ਵਿਦਰੋਹੀ ਆਤਮਾ ਬਲਵਾਨ ਹੀ ਰਹੀ।

ਕਹਿੰਦੇ ਨੇ ਕਿ ਸੁਭਾਸ਼ ਚੰਦਰ ਬੋਸ ਦੀਆਂ ਆਜ਼ਾਦ ਹਿੰਦ ਫੌਜਾਂ ਵੀ ਬਰਮਾ ਦੇ ਰਾਹਵਾਂ ਵੱਲ ਦੀ ਇਰਾਵਤੀ ਨੂੰ ਪਾਰ ਕਰਕੇ ਆਸਾਮ ਦੀਆਂ ਪੂਰਬੀ ਪਹਾੜੀਆਂ ਤਕ ਪੁਜ ਗਈਆਂ ਸਨ, ਜਦੋਂ ਕਿ ਅਮਰੀਕਾ ਨੇ ਹੀਰੋਸ਼ੀਮਾ ਵਿਚ ਐਟਮ ਬੰਬ ਚਲਾਕੇ ਵਿਸ਼ਵ ਨੂੰ ਆਪਣੇ ਅਪਰਾਧ-ਭਾਵ ਨਾਲ ਭੈ-ਭੀਤ ਕਰ ਦਿਤਾ।

ਜੇਕਰ ਸੁਭਾਸ਼ ਬਾਬੂ ਜਿੱਤ ਜਾਂਦਾ ਤਾਂ ਹੋ ਸਕਦੈ, ਸਾਡੇ ਲੇਖਕਾਂ ਵਿਚੋਂ ਸੂਬਾ ਸਿੰਘ ਕਿਤੇ ਗਵਰਨਰ ਹੁੰਦਾ ਅਤੇ ਅਜੀਤ ਸੈਣੀ ਕਿਸੇ ਹੋਰ ਵੱਡੇ ਆਹੁਦੇ ਉਪਰ ! ਪਤਾ ਨਹੀਂ ਫੇਰ ਇਹ ਲੋਕ ਲੇਖਕ ਹੁੰਦੇ ਕਿ ਨਾ ! ਕਿਉਂਕਿ ਪ੍ਰਬੰਧਕੀ ਢਾਂਚੇ ਦੇ ਮੁਖੀ ਪੜ੍ਹਨ ਲਿਖਣ ਦੇ ਕਾਰਜ ਨੂੰ ਟਿਚ ਸਮਝਣ ਲਗ ਪੈਂਦੇ ਨੇ । ਪਰ ਇਹ ਲੇਖਕ ਨੇ, ਤੇ ਇਹ ਕੋਈ ਛੋਟੀ ਗੱਲ ਨਹੀਂ ਹੈ ।

ਸਰਦਾਰ ਸੂਬਾ ਸਿਘ, ਅਜੀਤ ਸੈਣੀ ਅਤੇ ਉਨ੍ਹਾਂ ਦੇ ਹੋਰ ਬਹੁਤ ਸਾਰੇ ਆਜ਼ਾਦ ਹਿੰਦ ਫੌਜ ਦੇ ਸਾਥੀਆਂ ਨੇ ਜੋ ਕੁਝ ਲਿਖਿਆ, ਮੈਂ ਉਹਦੇ ਨਾਲ ਸੰਤੁਸ਼ਟ ਨਹੀਂ । ਮੇਰਾ ਖਿਆਲ ਹੈ ਇਕ ਨਾ ਇਕ ਦਿਨ ਉਹ ਵੇਲਾ ਜ਼ਰੂਰ ਆਵੇਗਾ ਜਦੋਂ ਕਿ ਇਹ ਲੋਕ ਕੋਈ ਅਜਿਹੀ ਸ਼ਕਤੀ ਸ਼ਾਲੀ ਰਚਨਾ ਕਰਨਗੇ, ਜਿਸ ਵਿਚੋਂ ਆਜ਼ਾਦ ਹਿੰਦ ਫੌਜ ਦੀ ਅਣਖੀਲੀ ਆਤਮਾ ਦੇ ਦਰਸ਼ਨ ਹੋਣਗੇ, ਅਤੇ ਜਿਸਨੂੰ ਪੜ੍ਹਕੇ ਸਾਡੇ ਸੁਤੇ ਹੋਏ ਭਾਗ ਜਾਗ ਪੈਣਗੇ ।

... ... ... ...

ਭਾਰਤ ਅਤੇ ਬਰਮਾ ਦੋ ਵਖੋ-ਵਖਰੇ] ਦੇਸ਼ ਹੋਣ ਦੇ ਬਾਵਜੂਦ ਵੀ ਬਰਮਾ ਅਤੇ ਭਾਰਤ ਦੀਆਂ ਨਦੀਆਂ ਦੀ ਆਪਸ ਵਿਚ ਸਾਂਝ ਬਣੀ ਹੋਈ ਹੈ । ਮਣੀਪੁਰ ਦੀ ਸ਼ਾਨਾਮੱਤੀ ਨਦੀ ਇੰਫਲ (ਜੋ ਕਿ ਅਗੇ ਚਲਕੇ 'ਮਣੀਪੁਰ ਨਦੀ' ਨਾਂ ਨਾਲ ਪ੍ਰਸਿਧ ਹੋਈ) ਇਕ ਗਹਿਰੀ ਪਹਾੜੀ ਨੂੰ ਪਾਰ ਕਰਕੇ ਇਰਾਵਤੀ ਦੀ ਸਭ ਤੋਂ ਪ੍ਰਮੁਖ ਸਹਾਇਕ ਨਦੀ ਚਿੰਦਵਿਨ ਨਾਲ ਜਾ ਰਲਦੀ ਹੈ, ਜੋ ਕਿ ਇੰਫਲ ਅਤੇ ਦੀਆਂ ਦੋ ਤਿੰਨ ਹੋਰ ਨਦੀਆਂ ਦਾ ਪਾਣੀ ਸਮੇਟ ਕੇ ਇਰਾਵਤੀ ਦੀ ਧਾਰ ਨੂੰ ਸ਼ਕਤੀ-ਸ਼ਾਲੀ ਬਣਾਨ ਦਾ ਕਾਰਜ ਕਰਦੀ ਹੈ ।

ਨਦੀਆਂ ਨੂੰ ਇਕ ਦੇਸ ਵਿਚੋਂ ਦੂਸਰੇ ਵਿਚ ਜਾਣ ਲਈ ਕੋਈ ਰੁਕਾਵਟ ਨਹੀਂ, ਉਨ੍ਹਾਂ ਦਾ ਪਾਸਪੋਰਟ ਵੀ ਕੋਈ ਨਹੀਂ ਵੇਖਦਾ । ਪਤਾ ਨਹੀਂ ਸਤਲੁਜ ਦੀ ਧਾਰ ਨਾਲ ਬਿਨਾ ਕਿਸੇ ਰੋਕ ਟੋਕ ਦੇ ਅਸੀਂ ਕਦੋਂ ਸ਼ੇਖ ਫਰੀਦ ਦੇ ਸ਼ਹਿਰ ਪਾਕਪਟਨ ਜਾ ਸਕਾਂਗੇ ?

ਬਾਬਾ ਰਾਮ ਸਿੰਘ ਨੇ ਬਰਮਾ ਦੀ ਜਿਸ ਧਰਤੀ ਨੂੰ ਆਪਣੀ ਚਰਨ ਛੋਹ ਨਾਲ ਮੁਬਾਰਕ ਬਣਾਇਆ ਹੈ, ਕੀ ਕਦੀ ਅਸੀਂ ਉਸ ਭੋਇੰ ਕੋਲ ਪੁਜਕੇ ਸਤਿਕਾਰ ਨਾਲ ਨਮਸਕਾਰ ਕਰ ਸਕਾਂਗੇ ?......ਜਿਹੜੇ ਲੋਕ ਉਨ੍ਹਾਂ ਨੂੰ ਅੱਜ ਤਕ ਵੀ ਜੀਵਿਤ ਸਮਝਦੇ ਨੇ, ਉਹ ਤਾਂ ਨਿੱਤ ਹੀ ਉਨ੍ਹਾਂ ਦੇ ਦਰਸ਼ਨ ਕਰ ਲੈਂਦੇ ਹੋਣਗੇ ।

ਨਾਮਧਾਰੀਏ ਸੂਰਮਿਆਂ ਨੇ ਆਪਣੇ ਵਸਤਰਾਂ ਨੂੰ ਦੁੱਧ-ਚਿਟੇ ਰਖਣ ਲਈ ਜਿੰਨੀਆਂ ਕੁਰਬਾਨੀਆਂ ਦਿਤੀਆਂ, ਅਤੇ ਆਪਣਾ ਲਹੂ ਡੋਲ੍ਹਿਆ ਹੈ, ਉਸ ਦਾ ਵਰਣਨ ਕਿਸੇ ਵੀ ਇਤਿਹਾਸ ਵਿਚ ਨਹੀਂ ਮਿਲਦਾ ।

ਚਿੰਦਵਿਨ ਦੇ ਇਲਾਵਾ, ਮੋਗਾਂਗ ਨਦੀ, ਟੇਪਿੰਗ, ਸ਼ਵੇਲੀ, ਮਿਟਿੰਗੀ, ਮੋਅ, ਯਾਅ, ਮੋਨ ਅਤੇ ਮਾਨ ਨਾਂ ਦੀਆਂ ਹੋਰ ਵੀ ਇਰਾਵਤੀ ਦੀਆਂ ਸਹਾਇਕ ਨਦੀਆਂ ਹਨ ।

ਭਾਮੋ (ਭਮਾਵ) ਜ਼ਿਲੇ ਦੀ ਭੋਇੰ ਖੰਡ ਵਿਚੋਂ ਚਲਕੇ ਇਰਾਵਤੀ ਕਈ ਥਾਵਾਂ ਤੇ ਘੁੰਮਦੀ, ਕਈ ਗਹਿਰੀਆਂ ਚਟਾਨਾਂ ਵਿਚੋਂ ਲੰਘਦੀ ਅਤੇ ਸਜੇ-ਖਬਿਉਂ ਸਹਾਇਕ ਨਦੀਆਂ ਦੀਆਂ ਧਾਰਾਂ ਆਪਣੇ ਅੰਗ ਲਾਉਂਦੀ ਹੋਈ ਸਾਹਿਲ ਦੇ ਕੰਢੇ ਤਕ ਆਪਣੇ ਨੀਲੇ ਗਹਿਰੇ ਪਾਣੀ ਨਾਲ ਆਕਾਸ਼ ਤਕ ਲਿਸ਼ਕ ਫੈਲਾਉਂਦੀ ਹੋਈ ਬਸੀਅਨ ਦਰਿਆ (ਨਗਾਵੁਨ) ਦੀ ਧਾਰ ਨਾਲ ਮਿਲ ਜਾਂਦੀ ਹੈ । ਇਰਾਵਤੀ ਦੇ ਗਹਿਰੇ ਨੀਲੇ ਪਾਣੀ ਦੀ ਧਾਰ ਨੂੰ ਵੇਖਕੇ ਸਿੰਧੂ ਦਰਿਆ ਦੇ ਪਾਣੀਆਂ ਦਾ ਚੇਤਾ ਆਉਂਦਾ ਹੈ ।

ਕੁਝ ਚਿਰ ਤਕ ਲੋਕਾਂ ਦਾ ਇਹ ਵੀ ਵਿਸ਼ਵਾਸ ਬਣਿਆ ਰਿਹਾ ਸੀ ਕਿ ਤਿਬੱਤ ਤੋਂ ਚਲਕੇ ਬ੍ਰਹਮਕੁੰਡ ਵਿਚੀਂ ਆਸਾਮ ਤੱਕ ਪੁਜਣ ਵਾਲਾ ਸਾਂਗ-ਪੋ ਤੇ ਫੇਰ ਬ੍ਰਹਮਪੁੱਤਰ ਕਹਾਉਣ ਵਾਲਾ ਦਰਿਆ ਹੀ ਆਪਣੀ ਇਕ ਧਾਰ ਨਾਲ ਬਰਮਾ ਦੇ ਖੇਤਰ ਵਿਚ ਪੁਜਕੇ ਇਰਾਵਤੀ ਨੂੰ ਜਨਮ ਦਿੰਦਾ ਹੈ । ਪਰ ਇਹ ਗੱਲ ਸਚੀ ਨਹੀਂ । ਇਰਾਵਤੀ ਹਕੀਕਤ ਵਿਚ ਬਰਮਾ ਦੀ ਪਰਬਤੀ ਧਰਤੀ ਵਿਚੋਂ ਫੁਟਕੇ ਵਗਣ ਵਾਲੀ ਹੀ ਨਦੀ ਹੈ । ਜਿਹੜੇ ਲੋਕ ਇਹ ਕਹਿੰਦੇ ਨੇ ਕਿ ਪੰਜਾਬ ਦੀ ਰਾਵੀ ਜਾਂ ਇਰਾਵਤੀ ਤੋਂ ਪ੍ਰਭਾਵਿਤ ਹੋਕੇ ਹੀ ਬਰਮਾ ਵਾਲਿਆਂ ਨੇ ਆਪਣੀ ਨਦੀ ਦਾ ਨਾਂ ਇਰਾਵਤੀ ਰਖਿਆ ਹੈ, ਉਨ੍ਹਾਂ ਦੇ ਤਰਕ ਨੂੰ ਕਿਵੇਂ ਕਟੀਏ ?

ਲੋਕ ਅਤੇ ਦੇਸ਼ ਸਦਾ ਹੀ ਇਕ ਦੂਸਰੇ ਨੂੰ ਪ੍ਰਭਾਵਿਤ ਕਰਦੇ ਰਹੇ ਨੇ । ਹੋ ਸਕਦੈ, ਪੁਰਾਣ-ਕਾਲ ਦੇ ਕੁਝ ਲੋਕ

ਭਾਰਤ ਭੋਇੰ ਨੂੰ ਪਾਰ ਕਰਕੇ ਬਰਮਾ ਵਿਚ ਜਾ ਵਸੇ ਹੋਣ। ਬਰਮਾ ਨਾਂ ਦੇ ਜਨਮ ਬਾਰੇ ਵੀ ਤਾਂ ਲੋਕ ਇਹੋ ਹੀ ਕਹਿੰਦੇ ਨੇ ਕਿ ਇਹ ਭਾਰਤੀ ਰੂਪ ਹੀ ਹੈ। ਪਰ ਜਿਹੜੇ ਹੋਰ ਲੋਕ ਚੀਨੀ ਨਸਲ ਬਰਮੀ ਨਾਲ ਇਸ ਨੂੰ ਜੋੜਦੇ ਨੇ, ਉਨ੍ਹਾਂ ਬਾਰੇ ਕੀ ਕਹੀਏ ?

ਬਰਮੀ ਲੋਕਾਂ ਦੇ ਚਿਹਰੇ ਚੋੜੇ, ਕੱਦ ਛੋਟੇ ਨੇ ਅਤੇ ਨੈਣ-ਨਕਸ਼ ਚੀਨੀ ਨਸਲ ਨਾਲ ਬਿਲਕੁਲ ਪੂਰੀ ਤਰ੍ਹਾਂ ਮਿਲਦੇ ਨੇ ਭਾਵੇਂ ਚੀਨੀ ਨਹੀਂ। ਉਨ੍ਹਾਂ ਦਾ ਭਾਰਤੀ-ਕਰਣ ਕਿਵੇਂ ਹੋਵੇ ?......ਪਤਾ ਨਹੀਂ ਅਸੀਂ ਹਰ ਚੀਜ਼ ਦਾ ਭਾਰਤੀਕਰਣ ਕਿਸ ਵਾਸਤੇ ਚਾਹੁੰਦੇ ਹਾਂ ?

ਇਰਾਵਤੀ ਦੇ ਪਾਣੀ ਬੜਾ ਲੰਮਾ ਪੈਂਡਾ ਤਹਿ ਕਰਕੇ ਰੰਗੂਨ ਅਤੇ ਕੇਪ ਨੇਗਰੇਸ ਵਿਚਕਾਰ, ਕਈ ਧਾਰਾਂ ਬਣਾਕੇ ਬੰਗਾਲ ਦੀ ਖਾੜੀ ਵਿਚ ਕੁਦ ਪੈਂਦੇ ਨੇ। ਗੰਗਾ ਵਾਂਗ ਹੀ ਇਰਾਵਤੀ ਦੇ ਪਾਣੀਆਂ ਦੁਆਲੇ ਵੀ ਬਰਮਾ ਦੇ ਲੋਕਾਂ ਦੀ ਆਤਮਾ ਧੜਕ ਰਹੀ ਹੈ, ਖੂਬਸੂਰਤ ਦ੍ਰਿਸ਼ਾਂ ਨੂੰ ਜਨਮ ਦੇ ਰਹੀ ਹੈ।

ਬਹਾਦਰ ਸ਼ਾਹ ਜ਼ਫਰ ਦਿੱਲੀ ਨੂੰ ਸੁਤੰਤਰ ਵੇਖਣ ਦੀ ਖਾਹਿਸ਼ ਨਾਲ ਰੰਗੂਨ 'ਚ ਜਾ ਕੈਦ ਹੋਇਆ। ਸਤਿਗੁਰੂ ਰਾਮ ਸਿੰਘ ਸਮੁਚੇ ਦੇਸ਼ ਨੂੰ ਬੰਧਨ-ਮੁਕਤ ਕਰਾਉਣ ਲਈ ਜੂਝਦਾ ਹੋਇਆ ਬਰਮਾ ਦੀ ਧਰਤੀ ਤੇ ਬੰਦੀ ਬਣ ਗਿਆ, ਤੇ ਸੁਭਾਸ਼ ਬਾਬੂ ਦੀ ਜੂਝਦੀ ਆਤਮਾ ਕਲੱਕਤੇ ਤੋਂ ਕਾਬੁਲ ਦੀ ਹੁੰਦੀ ਹੋਈ ਇਰਾਵਤੀ ਦੇ ਪਾਣੀਆਂ ਕੋਲ ਦੀ ਭਾਰਤ ਵਲ ਚਲ ਪਈ।

ਇਰਾਵਤੀ ਨੇ ਭਾਰਤੀ ਆਤਮਾ ਦੇ ਕਈ ਰੰਗਾਂ-ਰੂਪਾਂ ਵਿਚ ਦਰਸ਼ਨ ਕੀਤੇ ਨੇ। ਇਸ ਦੇ ਕਈ ਸੂਰਮੇਂ ਸਪੂਤਾਂ ਨੂੰ ਜੂਝਦਿਆਂ ਵੇਖਿਆ ਹੈ। ਮੈਨੂੰ ਤਾਂ ਲਗਦਾ ਹੈ ਕਿ ਇਰਾਵਤੀ ਦੇ ਤੇਜ਼-ਵਹਾਅ ਪਾਣੀਆਂ ਵਿਚ ਵੀ ਉਹੋ ਹੀ ਅਣਖੀਲੀ ਆਤਮਾ ਥਿਰਕ ਰਹੀ ਹੈ।

ਕੀ ਅਸੀਂ ਇਰਾਵਤੀ ਦੇ ਦਰਸ਼ਨ ਕਰਕੇ ਆਪਣੇ ਜੀਵਨ ਨੂੰ ਸਫਲ ਨਹੀਂ ਬਣਾ ਸਕਦੇ ?

# ਮਾਤਾ ਜੱਸ ਕੌਰ

—ਪ੍ਰੀਤਮ ਸਿੰਘ ਕਵੀ

ਇਸ ਤੋਂ ਪਹਿਲਾਂ ਕਵੀ ਜੀ ਦਾ ਲਿਖਿਆ ਮਾਤਾ ਸਦਾ ਕੌਰ ਦਾ ਸ਼ਬਦ-ਚਿਤ੍ਰ ਪਾਠਕ ਪੜ੍ਹ ਚੁਕੇ ਹਨ। ਹੁਣ ਮਾਤਾ ਜਸ ਕੌਰ ਜੀ ਦਾ ਚਿਤ੍ਰ ਪੇਸ਼ ਹੈ। —ਸੰਪਾਦਕ



ਲੇਖਕ

ਜਿਨ੍ਹਾਂ ਨੂੰ ਪਿਆਰ ਨਾਲ ਹੀ ਘਰ-ਬਾਹਰ 'ਜੱਸਾਂ' ਜੀ' ਕਹਿਕੇ ਬੁਲਾਇਆ ਜਾਂਦਾ ਸੀ ਉਨ੍ਹੀਵੀਂ ਸਦੀ ਦੇ ਦੂਜੇ ਦਹਾਕੇ ਵਿਚ ਪਿੰਡ ਧਰੌੜ, ਜ਼ਿਲਾ ਲੁਧਿਆਣਾ, ਮਾਤਾ ਭਾਗੋ ਅਤੇ ਪਿਤਾ ਸਾਹਬੂ ਦੇ ਘਰ ਜਨਮੇ। ਭਾਈ ਸਾਹਬੂ ਧਰੌੜਾਂ ਵਿਖੇ ਲੁਹਾਰਾ ਕੰਮ ਕਰਦੇ ਸਨ। ਪਿੰਡ ਦੇ ਜ਼ਿਮੀਦਾਰਾਂ ਦੇ ਫਾਲੇ ਚੰਡਣੇ, ਰੰਬੇ ਦਾਤਰੀਆਂ ਬਨਾਣੇ ਤੇ ਦੰਦੇ ਕਢਣੇ ਅੰਤੇ ਹੋਰ ਅਜਿਹਾ ਨਿੱਕਾ-ਮੋਟਾ ਕੰਮ। ਦੋਵੇਂ ਜੀ ਧੀਰੇ ਸੁਭਾਅ ਅਤੇ ਧਾਰਮਿਕ ਵਿਚਾਰਾਂ ਦੇ ਧਾਰਨੀ ਸਨ।

ਉਹਨਾਂ ਦੀ ਸੰਤਾਨ ਦਾ ਹੋਰ ਵੇਰਵਾ ਨਹੀਂ ਮਿਲਿਆ, ਪਰ ਜਾਪਦਾ ਹੈ ਜੱਸਾਂ ਜੀ ਦਾ ਆਪਣੇ ਸਹੁਰੇ ਘਰ ਨਾਲ ਐਸਾ ਸਨੇਹ ਹੋ ਗਿਆ ਕਿ ਮੁਟਿਆਰ ਹੋ ਕੇ ਘਰ ਆਇਆਂ ਫਿਰ ਧਰੌੜਾਂ ਦੀ ਬਾਹਲੀ ਤਾਂਘ ਮੁਕ ਗਈ। ਚਾਰ-ਪੰਜ ਸਾਲ ਦੀ ਉਮਰ ਹੀ ਉਦੋਂ ਸੀ ਜਦੋਂ ਭਾਈ ਸਾਹਿਬੂ ਭੈਣੀ ਸਾਹਬ ਗਏ ਅਤੇ ਭਾਈ ਜੱਸਾ ਸਿੰਘ ਜੀ ਦੇ ਘਰ ਬਾਲ ਰਾਮ ਸਿੰਘ ਨੂੰ ਵਿਹੜੇ ਵਿਚ ਖੇਡਦਿਆਂ ਵੇਖ ਹੀ ਠੱਗੇ ਗਏ ਅਤੇ ਉਥੇ ਹੀ ਮਨ ਬਣਾ ਲਿਆ ਏਸ ਘਰ ਲੜਕੀ ਜੱਸਾਂ ਨੂੰ ਮੰਗਣ ਵਿਆਹੁਣ ਦਾ। ਜਿਉਂ ਹੀ ਵਾਪਸ ਪਰਤੇ ਸੁਪਤਨੀ ਭਾਗੋ ਨਾਲ ਬੱਚੇ ਦੇ ਗੁਣ-ਦੋਸ਼ਾਂ ਦੀ ਵਿਚਾਰ ਕਰਕੇ ਕੁੜਮਾਈ ਲਈ ਲਾਗੀ ਘੱਲ ਦਿਤਾ। ਸੂਹੀ ਚੁੰਨੀ ਨੂੰ ਗੋਟਾ ਲਾਕੇ, ਸੇਰ ਭਰ ਮਿਸਰੀ ਤੇ ਇਕ ਰੁਪਿਆ ਮੂੰਡਾ ਮੱਲਣ ਵਜੋਂ ਪਿੰਡ ਦੇ ਨਾਈ ਨੂੰ ਫੜਾ ਦਿਤੇ। ਉਸੇ ਦਿਨ ਪਿੰਡ ਵਿਚੋਂ ਜੱਸਾਂ ਦੀਆਂ ਸਹੇਲੀਆਂ ਬੁਲਾ ਕੇ ਉਹਨਾਂ ਨੂੰ ਚੌਲਾਂ ਨਾਲ ਰਜਾਇਆ। ਸਾਰੀਆਂ ਨੇ ਇਕੋ ਥਾਲੀ ਵਿਚੋਂ ਲੱਪਾਂ ਭਰ ਭਰ ਚੌਲ ਖਾਧੇ।

ਸ਼ਗਨ ਤੋਰਨ ਤੋਂ ਬਾਅਦ ਦੂਜੇ ਸਾਲ ਹੀ ਵਿਆਹ ਲਈ ਕੁੜਮਾਂ ਨੂੰ ਲਿਖ ਘਲਿਆ। ਲਾਗੀਆਂ ਨੇ ਬਾਕਾਇਦਾ ਜੱਸਾ ਸਿੰਘ ਜੀ ਨੂੰ ਸੂਚਿਤ ਕੀਤਾ। ਰਾਮ ਸਿੰਘ ਸਤਵੇਂ ਵਰ੍ਹੇ ਵਿਚ ਹੀ ਸਨ ਤੇ ਏਧਰ ਜੱਸਾਂ ਜੀ ਵੀ ਛੇ-ਸਤ ਸਾਲ ਦੇ ਹੀ ਸਨ ਜਦੋਂ ਜੱਸਾ ਸਿੰਘ ਜੀ ਆਪਣੇ ਲੜਕੇ ਦੀ ਜੰਞ ਲੈ ਕੇ ਭਾਈ ਸਾਹਬੂ ਦੇ ਘਰ ਢੁਕੇ। ਸਾਰੀ ਰਾਤ ਬ੍ਰਾਹਮਣਾਂ ਦੇ ਛੰਡਣਾਂ-ਮੰਡਣਾਂ ਵਿਚ ਹੀ ਬੀਤ ਗਈ। ਵੇਦ-ਮੰਤਰਾਂ ਦਾ ਉਚਾਰਨ ਕਰਦਿਆਂ ਜਿਨ੍ਹਾਂ ਦੀ ਸਮਝ ਨਾ ਪੜ੍ਹਨ ਵਾਲਿਆਂ ਨੂੰ ਸੀ, ਨਾ ਸੁਣਨ ਵਾਲਿਆਂ ਨੂੰ, ਅੰਞਾਣੇ ਬੱਚਿਆਂ ਨੂੰ ਅੱਗੇ ਪਿਛੇ ਤੋਰ, ਏਥੇ ਵੇਦੀ ਦੁਆਲੇ ਫੇਰੇ ਦੇ ਦਿਤੇ ਗਏ।

ਜੱਸਾਂ ਜੀ ਲਾਗਣ ਨਾਲ ਡੋਲੇ ਵਿਚ ਬੈਠ ਇਕ ਦਿਹਾੜੀ ਲਈ ਭੈਣੀ ਸਾਹਿਬ ਗਏ। ਅਤੇ ਫਿਰ ਮੁਕਲਾਵਾ ਉਦੋਂ ਹੀ ਤੁਰਿਆ ਜਦੋਂ ਉਹ ਭਰਪੂਰ ਜੁਆਨ ਸਨ।

ਈ: ੧੯੨੨ ਵਿਚ ਵਿਆਹ ਹੋਇਆ ਸੀ ਪਰ ਅਗਲੇ ੭-੮ ਸਾਲ ਕੁੜੀਆਂ ਨਾਲ ਖੇਡਦਿਆਂ ਅਤੇ ਦਾਜ ਕਤਦਿਆਂ ਹੀ ਲੰਘ ਗਏ। ਮੁਕਲਾਵਾ ੧੯੩੦-੩੧ ਦੇ ਲਾਗੇ ਚਾਗੇ ਹੋ ਗਿਆ ਹੋਵੇਗਾ ਕਿਉਂਕਿ ੧੯੨੯ ਈ: ਵਿਚ ਤਾਂ ਰਾਮ ਸਿੰਘ ਜੀ ਕੁਝ ਹੋਰ ਪੜ੍ਹਨ ਪੜ੍ਹਾਣ ਦੇ ਚੱਕਰ ਵਿਚ ਬਿਲਗਾ, ਜ਼ਿਲਾ ਜਲੰਧਰ ਵਿਚ ਸਾਧਾਂ ਦੇ ਡੇਰੇ ਵਿਚ ਪਏ ਫਿਰਦੇ ਸਨ। ਰਾਮ ਸਿੰਘ ਜੀ ਦੀ ਮਨ-ਸਥਿਤੀ ਨੂੰ ਸਥਿਰ ਕਰਨ ਦੇ ਖਿਆਲ ਨਾਲ ਹੀ ਮਾਪਿਆਂ ਵਲੋਂ ਮੁਕਲਾਵੇ ਤੇ ਜ਼ੋਰ ਦਿਤਾ ਗਿਆ। ਸਿਆਣੇ ਮਾਪਿਆਂ ਵਲੋਂ ਉਚਾਟ ਮਨ ਦੇ ਮਨੁਖਾਂ ਨੂੰ ਘਰੋਗੇ ਕੰਮਾਂ ਵਿਚ

ਖੱਚਤ ਕਰਨ ਦੀ ਇਹੋ ਹੀ ਇਕੋ ਇਕ ਰਾਮ ਬਾਣ ਔਸ਼ਧੀ ਸਮਝੀ ਜਾਂਦੀ ਸੀ।

ਜੱਸਾਂ ਜੀ ਪਹਿਲੇ ਪੰਜ-ਛੇ ਸਾਲ ਆਪਣੇ ਪਤੀ ਨਾਲ ਘਰ ਦੀ ਖੇਤੀ ਦੇ ਧੰਦਿਆਂ ਵਿਚ ਹਥ ਵਟਾਂਦੇ ਰਹੇ। ਚੰਗੀ ਪੋਂਹ੍ਹ ਸੁਆਣੀ ਵਾਂਗ ਪਸ਼ੂਆਂ ਨੂੰ ਪੱਠੇ ਪਾਂਦੇ, ਲਵੇਰੀਆਂ ਨੂੰ ਗੁਤਾਵਾ ਕਰਦੇ, ਦੁਧ ਚੋਂਦੇ ਧਰਦੇ ਰਿੜਕਦੇ। ਸੱਸ-ਸਹੁਰੇ ਤੇ ਥੋੜ੍ਹੀ ਦਿਉਰ-ਭਰਜਾਈ ਦੀ ਸੇਵਾ ਵੀ ਕਰਦੇ। ਰਿਨਣਾ-ਪਕਾਣਾਂ ਤੇ ਖੇਤਾਂ ਵਿਚ ਕੰਮ ਕਰਨ ਵਾਲਿਆਂ ਨੂੰ ਪੁਚਾਣਾ—ਕੰਮਾਂ ਦੀ ਇਹ ਲਾਮ ਡੋਰ ਕਿਰਸਾਣੀ ਵਿਚ ਦਮ ਨਹੀਂ ਲੈਣ ਦਿੰਦੀ। ਰਾਮ ਸਿੰਘ ਜੀ ਦੇ ਸੁਭਾਅ ਵਿਚ ਉਨਾ ਲਾਡ ਮਲਾਰ ਨਹੀਂ ਸੀ ਕਿ ਉਹ ਗ੍ਰਿਹਸਤ ਵਿਚ ਪੂਰੀ ਤਰਾਂ ਗਹਿਗਚ ਹੋ ਜਾਂਦੇ। ਉਹਨਾਂ ਦਾ ਮਨ ਸਾਰੇ ਕੰਮ ਕਾਰ ਕਰਦਿਆਂ ਵੀ ਖਸਲਤ ਵਲੋਂ ਇਕਾਂਤ ਪਸੰਦ ਸੀ। ਇਸ ਲਈ ਜੱਸਾਂ ਜੀ ਉਹਨਾਂ ਨੂੰ ਭਲੀ ਭਾਂਤ ਸਮਝ ਨਹੀਂ ਸਕੇ। ਪਤੀ ਦੀ ਉਚੀ ਲੰਮੀ ਡੀਲ ਡੌਲ, ਵਿਨੋਦੀ (ਬਾਹਰੋਂ ਬਾਹਰੋਂ) ਸੁਭਾਅ ਪਿਆਰਾ ਵੀ ਬੜਾ ਲਗਦਾ ਪਰ ਜਦੋਂ ਅਚਾਨਕ ਉਸ ਵਿਚ ਤੇਜ਼ੀ ਆ ਜਾਂਦੀ ਉਦੋਂ ਉਹਨਾਂ ਦੀਆਂ ਨਜ਼ਰਾਂ ਤੋਂ ਉਹਲੇ ਰਹਿਣਾ ਹੀ ਭਲਾ ਲਗਦਾ।

ਗ੍ਰਿਸਤ ਦੀ ਇਹ ਧੁਪ-ਛਾਂ ਓਦੋਂ ਬ੍ਰਿਹਾ-ਪੀੜ ਵਿਚ ਵਟ ਗਈ ਜਦੋਂ ਨਣਦੋਈਆ ਕਾਬਲ ਸਿੰਘ (ਰਾਇਪੁਰ, ਜ਼ਿਲਾ ਲੁਧਿਆਣਾ) ਇਕ ਦਿਨ ਆਪਣੇ ਸੱਸ-ਸਹੁਰੇ ਨਾਲ ਸਲਾਹ ਕਰਕੇ ਰਾਮ ਸਿੰਘ ਜੀ ਨੂੰ ਲਾਹੌਰ, ਫੌਜ ਵਿਚ ਭਰਤੀ ਕਰਵਾਣ ਲਈ ਲੈ ਗਿਆ।

ਫੌਜ ਦੀ ਨੌਕਰੀ ਨਾਰਾਂ ਵਾਸਤੇ ਤਾਂ ਸਦਾ ਹੀ ਬ੍ਰਿਹਾ-ਕਾਰੀ ਹੁੰਦੀ ਹੈ। ਦੇਸ਼ ਰਖਿਆ ਦਾ ਅਹਿਸਾਸ ਤਾਂ ਕਿਸੇ ਵਿਰਲੀ ਨੂੰ ਹੀ ਆਉਂਦਾ ਹੋਵੇਗਾ ਪਰ ਘਰ ਦੀ ਗਰੀਬੀ ਨੂੰ ਨਿਕਾਲਾ ਦੇਣ ਲਈ ਜਾਂ ਵਿਗੜੇ ਬੰਦੇ ਨੂੰ ਸੂਤ ਕਰਨ ਲਈ ਫੌਜ ਵਿਚ ਭੇਜਣਾ ਜਚ ਜਾਂਦਾ ਹੈ। ਲੋਕ-ਗੀਤਾਂ ਚੋਂ ਇਸਤ੍ਰੀ ਮਨ ਦੀ ਪੀੜਾ ਦਿਲ ਹਲੂਣਵੇਂ ਸ਼ਬਦਾਂ ਦੁਆਰਾ ਜੁਗਾਂ ਤਕ ਸੰਸਾਰ ਦੀ ਸ਼ਾਂਤੀ ਦਾ ਦੁਆਰ ਠਕੋਰਦੀ ਰਹੇਗੀ।

ਰਾਮ ਸਿੰਘ ਜੀ ਫੌਜੀ ਬਣਨ ਲਈ ਘਰੋਂ ਕਾਹਦੇ ਚਲੇ ਗਏ ਪਿਛੇ ਤਾਂ ਹਨੇਰ ਵਰਤ ਗਿਆ। ਮਾਂ ਸਦਾ ਕੌਰ ਵੱਖ ਉਦਾਸ ਸੀ। ਛੋਟੇ ਵੀਰ ਤੇ ਪਿਤਾ ਦੇ ਕੰਮਾਂ ਵਿਚ ਵਾਧਾ ਹੋ ਗਿਆ ਤੇ ਜੱਸਾਂ ਜੀ ਦੇ ਮਨ ਵਿਚ ਜੋ ਕੁਝ ਵਾਪਰ ਰਿਹਾ ਸੀ ਉਹਨੂੰ ਕੌਣ ਜਾਣੇ। ਭਾਵੇਂ ਘਰ ਵਿਚ ਦੋ ਵਡਿਆਂ ਤੋਂ ਛੁਟ ਦਿਉਰ-ਦਰਾਣੀ ਵੀ ਮੌਜੂਦ ਸਨ ਪਰ ਜੱਸਾਂ ਜੀ ਦੇ ਮਨ ਦੀ ਹਾਲਤ ਤਾਂ ਇਹੋ ਲੋਕ ਗੀਤ ਸਹੀ ਸਹੀ ਬਿਆਨਦਾ ਹੈ :

ਚੰਨ ਭਾਵੇਂ ਨਿਤ ਚੜ੍ਹਦਾ
ਸਾਨੂੰ ਸਜਣਾਂ ਬਾਝ ਅਨ੍ਹੇਰਾ।

ਇਸ ਦਾ ਇਕ ਕਾਰਨ ਇਹ ਵੀ ਸੀ ਕਿ ਘਰ ਵਿਚ ਅਜੇ ਸੰਤਾਨ ਨਹੀਂ ਸੀ ਆਈ ਅਤੇ ਅਜੇ ਕੋਈ ਆਸ ਵੀ ਨਹੀਂ ਸੀ, ਦੂਜੇ ਬੰਨੇ ਫੌਜੀਆਂ ਦਾ ਜੀਵਨ ਵੀ ਨਿੱਤ ਕੂਚ, ਨਿੱਤ ਲੜਾਈਆਂ, ਨਿੱਤ ਮੁਹਿੰਮਾਂ ਤੇ ਨਿੱਤ ਬਦਲੀਆਂ।

ਸਿਪਾਹੀ ਨੂੰ ਫੌਜ ਵਿਚ ਭਰਤੀ ਹੋਇਆਂ ਅਜੇ ੪—੫ ਸਾਲ ਹੀ ਹੋਣਗੇ ਇਕ ਦਿਨ ਨਣਦੋਈਏ ਦੀ ਆਈ ਚਿਠੀ ਦੀ ਫਿਕਰਮੰਦ ਚਰਚਾ ਘਰ ਵਿਚ ਸੁਣੀ ਗਈ। ਰਾਮ ਸਿੰਘ ਕਮਲਾ ਹੋ ਗਿਆ ਹੈ। ਇਸ ਸਰੋਤ ਨੇ ਜੱਸਾਂ ਜੀ ਦੇ ਅੰਦਰ ਚਿੰਤਾ ਦੀ ਇਕ ਅਜਿਹੀ ਚਿੰਗਾੜੀ ਸੁਟ ਦਿਤੀ ਜਿਸ ਨਾਲ ਉਹ ਤਿਲ ਤਿਲ ਕਰ ਜਲਣ ਲਗੇ। ਉਹਨਾਂ ਨੇ ਦੂਜੇ ਦਿਨ ਹਿੰਮਤ ਬਟੋਰ ਕੇ ਸੱਸ ਨੂੰ ਆਖ ਹੀ ਦਿਤਾ : ਅੰਬੇ ਜੀ, ਉਨ੍ਹਾਂ ਨੂੰ ਘਰ ਸੱਦ ਲਓ—ਏਥੇ ਕੀ ਕੁਝ ਨਹੀਂ ਥੋੜੇ ਦਿਨਾਂ ਦੀ ਸੇਵਾ ਨਾਲ ਹੀ ਠੀਕ ਹੋ ਜਾਣਗੇ।

ਅਤੇ ਸੱਸ ਨੇ ਆਪਣੇ ਪਤੀ ਨੂੰ ਲਾਹੌਰ, ਪੁਤਰ ਰਾਮ ਸਿੰਘ ਜੀ ਦੀ ਹਾਲਤ ਦਾ ਠੀਕ ਠੀਕ ਪਤਾ ਲੈਣ ਲਈ ਹੀ ਘਲਿਆ ਸੀ ਕਿ ਨੂੰਹ-ਸੱਸ ਦੀ ਅੰਤਰ ਪੁਕਾਰ ਸੁਣਕੇ, ਰਾਮ ਸਿੰਘ ਜੀ ਬਾਰਾਂ ਦਿਨਾਂ ਦੀ ਛੁਟੀ ਲੈ, ਪਿਤਾ ਦੇ ਨਾਲ ਹੀ ਆ ਗਏ। ਇਹਨਾਂ ਦਿਨਾਂ ਵਿਚ ਘਰ ਵਾਲਿਆਂ ਵੇਖਿਆ ਕਿ ਉਹਨਾਂ ਦਾ ਆਪਣਾ ਸਿਪਾਹੀ ਸੁਭਾਅ ਅਗੇ ਨਾਲੋਂ ਕਾਫੀ ਬਦਲਿਆ ਹੋਇਆ ਸੀ। ਉਹਨੂੰ ਆਪਣੀ ਜ਼ਾਤ ਨਾਲ ਸੰਬੰਧਤ ਹਰ ਕੰਮ ਆਪ ਕਰਨਾ ਆ ਗਿਆ ਸੀ। ਉਹ ਨਿੱਕੀ ਨਿੱਕੀ ਗਲੇ ਮਾਂ ਜਾਂ ਪਤਨੀ ਤੇ ਭਰਜਾਈ ਨੂੰ ਅਵਾਜ਼ਾਂ ਨਹੀਂ ਸੀ ਮਾਰਦਾ। ਫੌਜੀ ਜੀਵਨ ਨੇ ਉਸ ਨੂੰ ਸਵੈਛਾਚਾਰੀ ਤੇ ਵਕਤ ਦਾ ਪਾਬੰਦ ਬਣਾ ਦਿਤਾ ਸੀ। ਪਰ ਕਾਬਲ ਸਿੰਘ ਦਾ ਦਸਿਆ ਹੋਇਆ 'ਕਮਲ' ਤਾਂ ਕਿਤੇ ਉਹਦੇ ਲਾਗੇ ਵੀ ਨਹੀਂ ਸੀ।

ਜੱਸਾਂ ਜੀ ਨੇ ਆਪਣੇ ਪਤੀ ਵਲ ਇਹਨਾਂ ਦਿਨਾਂ ਵਿਚ ਵਿਸ਼ੇਸ਼ ਧਿਆਨ ਦਿਤਾ ਤੇ ਪਲ ਭਰ ਵੀ ਅਖੋਂ ਉਹਲੇ ਨਾ ਹੋਣ ਦਿਤਾ। ਬਾਰਾਂ ਦਿਨ ਕਿਵੇਂ ਤੇ ਕਦੋਂ ਬੀਤ ਗਏ ਇਹਦਾ

ਪਤਾ ਵੀ ਨ ਲਗਾ ਕਿ ਰਾਮ ਜੀ ਮੁੜ ਪਰਦੇਸੀ ਹੋ ਗਏ। ਲਾਹੌਰ ਪਲਟਣ ਵਿਚ ਵੀ ਉਹਨਾਂ ਦੀ ਉਡੀਕ ਕਰਨ ਵਾਲੇ ਹੋ ਸਨ।

ਜਦੋਂ ਤੀਜੀ ਵਾਰ ਤਿੰਨ ਮਹੀਨੇ ਦੀ ਛੁਟੀ ਆਏ ਓਦੋਂ ਰਾਮ ਸਿੰਘ ਜੀ ਨੂੰ ਲੁਧਿਆਣੇ ਆਪਣੇ ਮਾਮੀ ਜੀ ਦੇ ਘਰੋਂ ਪਤਾ ਲਗਾ ਕਿ ਉਹਨਾਂ ਦੇ ਗ੍ਰਹਿ ਇਕ ਬਾਲਕ ਅੱਠਾਂ ਮਹੀਨਿਆਂ ਦਾ ਹੋ ਕੇ ਗੁਜ਼ਰ ਗਿਆ ਹੈ। ਇਥੋਂ ਆਪ ਨੇ ਆਪਣੀ ਮਾਮੀ ਜੀ ਨੂੰ ਭੈਣੀ ਸਾਹਿਬ ਲੈ ਜਾਣ ਲਈ ਨਾਲ ਲੈ ਲਿਆ ਬਾਬਾ ਸੰਤੋਖ ਸਿੰਘ ਜੀ ਅਨੁਸਾਰ ਇਹ ਗੱਲ ਬਾਤ ਇਸ ਤਰਾਂ ਹੋਈ :

"ਮਾਮੀ ਨੇ ਕਹਿਆ : ਜੱਸਾਂ ਦੇ ਬੇਟਾ ਪੈਦਾ ਹੋਇਆ ਸੀ। ਅੱਠਾਂ ਮਹੀਨਿਆਂ ਦਾ ਹੋਇਕੇ ਚੜ ਗਿਆ ਹੈ। ਬਚਨ ਹੋਇਆ : ਤੂੰ ਗਈ ਸੈਂ ? ਮਾਮੀ ਨੇ ਕਿਹਾ : ਮੈਂ ਗਈ ਤਾਂ ਨਹੀਂ, ਤੂੰ ਚਲੇ ਤਾਂ ਚਲਦੀ ਹਾਂ।......ਜਾਂ ਰਾਹੀਆਂ ਲੰਘੇ (ਭੈਣੀ ਸਾਹਿਬ ਦੇ ਲਾਗੇ ਜਾ ਕੇ) ਤਾਂ ਮਾਮੀ ਨੂੰ ਸਤਿਗੁਰੂ ਜੀ ਪੁਛਿਆ : ਜੇ ਘਰ ਚੁਪ ਕੀਤੇ ਗਏ ਤਾਂ ਜੱਸਾਂ ਕਹੇਗੀ : ਨਪੁਤੇ ਨੂੰ ਮੋਹ ਨਾ ਸੀ ਤਾਂ ਚੁਪ ਕੀਤਾ ਘਰ ਆਇ ਵੜਿਆ ਹੈ...... ਤਾਂ ਤੇ ਰੋਂਦੇ ਚਲੀਏ ? ਜਾਂ ਤੂੰ ਕੂਕ ਮਾਰੇਗੀ ਤਾਂ ਮੈਂ ਵੀ ਨਾਲ ਮਾਰਾਂਗਾ। ਮਾਮੀ ਨੇ ਸੰਕਲੇ ਵਾਂਗੂੰ ਕਪੜਾ ਬੰਨ੍ਹ ਲਿਆ। ਪਹੇ ਕੇ ਬੀਚ ਮੈਂ ਟੁਰੇ ਆਉਂਦੇ ਮਾਮੀ ਨੇ ਕੂਕ ਮਾਰੀ। ਮਗਰ ਈ ਸਤਿਗੁਰੂ ਜੀ ਕੂਕ ਮਾਰੀ। ਲੋਕ ਗੋਡੀ ਕਰਦੇ ਸੇ। ਉਹਨਾਂ ਨੇ ਕਹਾ—ਉਉ ਕੀ ਹੁੰਦਾ ਹੈ ਮਰਦ ਬੁਢੀ ਦੋਵੇਂ ਈ ਰੋਂਦੇ ਹੈਂ। ਦੇਖ ਕੇ ਏਕ ਨੇ ਕਹਾ : ਇਹ ਬੁਢੀ ਤਾਂ ਲੁਧਿਆਣੇ ਵਾਲੀ ਹੈ। ਏਹੁ ਇਸਦਾ ਦੁਹੇਤਾ ਹੈ। ਜੱਸਾ ਸਿੰਘ ਲੁਹਾਰ ਕਾ ਪੁਤ ਰਾਮ ਸਿੰਘ ਹੈ।" (ਸ: ਬਿ:)

ਇਸ ਤਰ੍ਹਾਂ ਸੋਚਕੇ ਤੇ ਫੈਸਲਾ ਕਰਕੇ, ਜੱਸਾਂ ਜੀ ਦੇ ਮਨ ਨੂੰ ਟਿਕਾਣੇ ਰਖਣ ਲਈ ਨਾਟਕੀ ਤਰੀਕੇ ਨਾਲ ਘਰ ਆਏ।

"ਰਾਤ ਤਾਂ ਸੁਖ ਸਾਂਦ ਨਾਲ ਕੱਟੀ। ਛੋਟੇ ਭਾਈ ਕੋ ਖੁਸ਼ੀਆਂ ਦਿੱਤੀਆਂ। ਬਦਨ ਬਲਾਸ ਸਭ ਕੀਤੇ।"

ਅਗਲੇ ਦਿਨ ਤੋਂ ਜੱਸਾਂ ਜੀ ਨਾਲ ਲਾਡ-ਮਲਾਰ ਦੇ ਨਾਲ ਹੀ ਅਜਿਹੀਆਂ 'ਜ਼ਿਆਦਤੀਆਂ' ਸ਼ੁਰੂ ਹੋ ਗਈਆਂ ਜਿਨ੍ਹਾਂ ਦੀ 'ਨਵਿਰਤੀ' ਲਈ ਜੱਸਾਂ ਜੀ ਨੂੰ ਰਾਹ ਨਹੀਂ ਸੀ ਲਭਦਾ। ਜੱਸਾਂ ਜੀ ਆਪਣੇ ਘਰ ਗ੍ਰਿਸਤ ਬਾਰੇ ਹੀ ਸੋਚਦੇ ਸਨ, ਗੁਰੂ ਰਾਮ ਸਿੰਘ ਜੀ ਵਡੇ ਪਰਵਾਰ ਲਈ ਫਿਕਰਮੰਦ ਸਨ।

ਕੁਝ ਘਟਨਾਵਾਂ ਦਾ ਬਾਬਾ ਸੰਤੋਖ ਸਿੰਘ ਜੀ ਦੇ ਸ਼ਬਦਾਂ ਅਨੁਸਾਰ ਹੀ ਏਥੇ ਦੇਣਾ ਠੀਕ ਰਹੇ ਗਾ ਜਿਸ ਤੋਂ ਦੋ ਚਰਿਤਰਾਂ ਦੇ ਪ੍ਰਸਪਰ ਅੰਤਰ ਦਾ ਪਤਾ ਆਪ ਤੋਂ ਆਪ ਲਗਦਾ ਚਲਾ ਜਾਵੇਗਾ।

"ਅਗਲਾ ਦਿਨ ਹੋਇਆ ਤਾਂ ਦੋ ਭਰਾਈ ਆ ਗਏ ਮੰਗਦੇ ਮੰਗਦੇ। ਜੱਸਾਂ ਜੀ ਜਲ ਭਰਨੈਂ ਗਈ ਸੀ। ਭਰਾਈਆਂ ਨੂੰ ਬਚਨ ਕੀਤਾ : ਲਿਆਓ ਤੁਹਾਡੇ ਖਲੜੇ ਭਰ ਦੇਈਏ। ਕੋਠੇ ਉਤੇ ਮੱਕੀ ਸੁਕਦੀ ਸੀ ਪਈ। ਫੜ ਕੇ ਪਲਿਆਂ ਥੀਂ ਉਹਨਾਂ ਦੇ ਖਲੜੇ ਮੇਂ ਪਾ ਦਿਤੀ। ਬਚਨ ਕੀਤਾ : ਸ਼ਤਾਬੀ ਸੇ ਨਿਕਲ ਜਾਓ ਪਿੰਡੋਂ ਬਾਹਰ। ਨਹੀਂ ਤਾਂ ਦਾਣਿਆਂ ਦਾ ਮਾਲਕ (ਜੱਸਾਂ ਜੀ) ਤੁਹਾਥੋਂ ਆਇਕੇ ਖੋਹ ਲਵੇਗਾ (ਭਰਾਈ) ਨੱਸ ਗਏ। "ਸ੍ਰੀ ਜੱਸਾਂ ਜੀ ਘਰ ਮੈ ਆਏ ਜਲ ਲੈਕੇ। ਮਾਮੀ ਨੂੰ ਅਵਾਜ਼ਾਂ ਕੀਤਾ ਕਿ ਮੱਕੀ (ਕੋਠੇ) ਉਤੋਂ ਲਾਹ ਲਿਆਵੇਂ। ਮਾਮੀ ਜੀ ਕਹਾ ਤੂੰ ਉਤੇ ਆਉ। ਜਾਂ ਉਤੇ ਆਈ ਤਾਂ ਮਾਮੀ ਜੀ ਹੌਲੀ ਜੇਹੀ ਕਹਿਆ : ਦਾਣੇ ਤਾਂ ਸਾਰੇ ਈ ਭਰਾਈਆਂ ਕੋ ਦੇ ਦਿਤੇ ਰੈਣ। ਸੁਣ ਕੇ ਚੁਪ ਕਰ ਰਹੀ।" (ਅਰਥਾਤ ਸਬਰ ਦਾ ਘੁਟ ਭਰ ਕੇ ਬੈਠ ਗਈ)।

ਅਤੇ ਕੌਤਕ ਹਾਰਿਆਂ ਨੇ ਅਜਿਹੀਆਂ ਕਈ ਗੱਲਾਂ ਤੇ "ਵਾਧੇ" ਜੱਸਾਂ ਜੀ ਨਾਲ ਕੀਤੇ ਜਿਨ੍ਹਾਂ ਦੇ ਅਰਥ ਉਹਨਾਂ ਦੀ ਡਿੱਠ ਨਾਲੋਂ ਕਿਤੇ ਬਹੁਤੇ ਸਨ। ਇਕ ਦਿਨ ਕਿਸੇ ਅਜਿਹੀ ਨਾਂਹ-ਨੁਕਰੋਂ ਜੱਸਾਂ ਜੀ ਨੂੰ ਮਾਰਨ ਪਏ ਤਾਂ ਉਹ ਲੁਕ ਗਏ। ਫੇਰ ਲਭਣ ਚੜ੍ਹ ਪਏ। ਬਿਰਤੀ ਮਸਤਾਨੀ ਹੋਣ ਕਰਕੇ ਹਰ ਕੋਈ ਖੌਫ ਖਾਂਦਾ ਸੀ। ਸਤਿਗੁਰੂ ਜੀ ਨੇ ਇਕ ਔਰਤ ਨੂੰ ਪੁਛਿਆ : "ਜੱਸਾਂ ਦੇਖੀ ਹੈ ? ਉਸ ਨੇ ਕਹਾ : ਜੀ ਸੂਤ ਲਈ ਜਾਂਦੀ ਸੀ ਲਾਟੋਂ ਨੂੰ। ਸਤਿਗੁਰੂ ਜੀ ਜਾਣਾ ਤਾਂ ਲਾਟੋਂ ਨੂੰ ਸੀ ਪਰ ਚੱਕ ਨੂੰ ਚਲੇ ਗਏ।" ਇਕ ਬੀਬੀ ਸੁਖਾਂ, ਇਹਨਾਂ ਦੀ ਜਾਣ ਪਛਾਣ ਦੀ ਚੱਕ ਰਹਿੰਦੀ ਸੀ ਉਹਨੂੰ ਜੱਸਾਂ ਬਾਰੇ ਪੁਛਿਆ। ਨਾਂਹ ਸੁਣ ਕੇ ਉਠਣ ਹੀ ਲਗੇ ਸਨ ਕਿ ਸੁਖਾਂ ਨੇ ਕਿਹਾ : ਕੁਝ ਖਾਣਾ ਪੀਣਾ ਨਹੀਂ ? ਜਿਸ ਮੰਜੀ ਉਤੇ ਆਕੇ ਵਾਹੋ ਦਾਹੀ ਬੈਠ ਗਏ ਸਨ ਉਸ ਤੇ ਲਾਲ ਮਰਚਾ ਸੁਕਣੀਆਂ

ਪਈਆਂ ਹੋਈਆਂ ਸਨ। ਸਤਿਗੁਰੂ ਜੀ ਲੱਪ-ਗੜੱਪੀ ਮਰਚਾਂ ਹੀ ਖਾਣ ਲਗ ਪਏ। ਸੁਖਾਂ ਹੱਕੀ ਬੱਕੀ ਰਹਿ ਗਈ। ਕਹਿਓ ਨੇ: ਤੂੰ ਲੱਸੀ ਲਿਆ, ਮੈਂ ਭੁਖ ਤੇਹ ਤਾਂ ਮਿਟਾ ਲਵਾਂ। ਲੱਸੀ ਆਉਣ ਤਕ ਸੱਤ ਕੌਲੀਆਂ ਮਰਚਾਂ ਦੀਆਂ ਖਾ ਗਏ।"

ਇੰਜ ਡਰਦਿਆਂ—ਲੁਕਦਿਆਂ, ਪਿਆਰ ਕਰਦਿਆਂ—ਘੂਰਾਂ ਖਾਂਦਿਆਂ ਇਹ ਛੁਟੀਆਂ ਵੀ ਬੀਤ ਗਈਆਂ ਪਰ ਜੱਸਾਂ ਜੀ ਨੂੰ ਪਤਾ ਨ ਲਗਾ ਕਿ ਉਨ੍ਹਾਂ ਦਾ ਪਤੀ ਦੇਵ ਕਿਸ ਮਿੱਟੀ ਦਾ ਬਣਿਆ ਹੋਇਆ ਹੈ ਅਤੇ ਉਹਦੀ ਅੰਤਰ ਇਛਾ ਕੀ ਹੈ।

ਜਦੋਂ ਚੌਥੀ ਛੁਟੀ ਆਏ ਤਾਂ ਘਰ ਵਿਚ ਇਕ ਬਾਲਿਕਾ ਆ ਚੁਕੀ ਸੀ। ਜੱਸਾ ਸਿੰਘ ਅਤੇ ਸਦਾ ਕੌਰ ਜੀ ਨੇ ਸਤਿਗੁਰੂ ਦਾ ਸ਼ੁਕਰ ਕਰਦਿਆਂ ਉਸਦਾ ਨਾਮ 'ਨਦਾਂ' ਰਖਿਆ।

ਜੱਸਾਂ ਜੀ ਨਾਲ ਗੁਰੂ ਰਾਮ ਸਿੰਘ ਜੀ ਦੇ ਵਿਹਾਰ ਵਿਚ ਕੋਈ ਫ਼ਰਕ ਨਹੀਂ ਆਇਆ। ਉਹੀ ਲੋਬਾਲੀ ਤਬਹ, ਉਹੀ ਛੇੜਖਾਨੀਆਂ, ਉਹੀ ਉਦਾਰਤਾ। ਸਾਰੇ ਪਿੰਡ ਵਿਚ ਉਹੀ 'ਜ਼ਿਆਦਤੀਆਂ' ਜਿਸ ਕਾਰਨ ਉਹਨਾਂ ਦੇ ਨਾਪਸੰਦ ਕਰਮਾਂ ਵਾਲੇ ਡਰਦੇ ਫਿਰਦੇ।

ਇਕ ਦਿਨ ਜੱਸਾਂ ਜੀ ਨੂੰ ਕਹਿਣ ਲਗੇ: ਅੱਜ ਮੈਂ ਰੋਟੀ ਪਕਾਂਦਾ ਹਾਂ ਤੂੰ ਕਿਤੇ ਫੌਜੀ ਦੀ ਬਣੀ ਹੋਈ ਰੋਟੀ ਵੀ ਵੇਖ ਅਤੇ ਜਿੰਨਾ ਵੀ ਆਟਾ ਜੱਸਾਂ ਜੀ ਨੇ ਪੀਠਾ ਹੋਇਆ ਸੀ ਉਸ ਸਾਰੇ ਨੂੰ ਗੁੰਨ ਕੇ ਤਿੰਨ ਪਰਸਾਦੇ ਪਕਾ ਲਏ। ਪਰਸਾਦੇ ਚੰਗੇ ਤਕੜੇ ਸਨ। ਉਹਨਾਂ ਨੂੰ ਲੋਹ ਤੇ ਖੂਬ ਪਕਾ ਅਤੇ ਕੋਲਿਆਂ ਤੇ ਰਾੜ ਕੇ ਤਿਆਰ ਕੀਤਾ ਹੀ ਸੀ ਕਿ 'ਏਤਨੇ ਮੇਂ ਨਾਂਗੇ ਮੰਗਦੇ ਆਇ ਗਏ। ਸ੍ਰੀ ਸਤਿਗੁਰੂ ਜੀ ਤਿੰਨੇ ਫੜਾਇ ਦਿਤੇ ਨਾਗਿਆਂ ਕੋ। (ਜੱਸਾਂ ਜੀ ਨੂੰ ਆਪਣੇ ਫੌਜੀ ਦੀਆਂ ਪੱਕੀਆਂ ਖਾਣ ਦਾ ਸ਼ੌਕ ਵੀ ਸੀ ਤੇ ਭੁਖ ਵੀ ਲਗੀ ਹੋਈ ਸੀ) ਸ੍ਰੀ ਜੱਸਾਂ ਜੀ ਕਹਿਆ: ਇਕ ਕੁਤੀ ਨੂੰ ਤਾਂ ਰਖ ਲੇਂਦੇ। ਬਚਨ ਕੀਤਾ: ਹੋਰ ਦਾਣੇ ਪੀਹ ਕੇ ਬਣਾਇ ਲੇ।"

ਪ੍ਰਤੀਤ ਹੁੰਦਾ ਹੈ ਕਿ ਆਉਣ ਵਾਲੇ ਸਮੇਂ ਦੀ ਰੂਪ ਰੇਖਾ ਗੁਰੂ ਰਾਮ ਸਿੰਘ ਜੀ ਦੇ ਅੰਦਰ ਹੁੜਦੰਗ ਮਚਾਈ ਰਖਦੀ ਸੀ, ਜਿਸਦਾ ਕਿਸੇ ਨਾਲ ਜ਼ਿਕਰ ਹੋ ਨਹੀਂ ਸੀ ਸਕਦਾ ਪਰ ਉਸਦਾ ਥੋੜਾ ਬਾਹਲਾ ਨਿਕਾਸ ਉਹਨਾਂ ਦੀਆਂ ਕਰਨੀਆਂ ਦੁਆਰਾ ਹੁੰਦਾ ਰਹਿੰਦਾ ਸੀ।

'ਏਕ ਸਮੇਂ ਕੋਟ ਵਾਲਾ ਨਾਂਗਾ ਆਇਆ। ਚੰਗਾ ਸਾਧੂ ਸੀ ਰਿੱਧੀ ਸਿੱਧੀ ਵਾਲਾ। (ਘਰ ਵਿਚ ਦੋਵੇਂ ਜੀਅ ਹੀ ਸਨ) ਮੰਜਾ ਡਾਹਿ ਦਿਤਾ। ਬੜਾ ਆਦਰ ਕੀਤਾ। (ਅੰਦਰ ਜਾਕੇ) ਬਚਨ ਕੀਤਾ: ਜੱਸਾਂ, ਡੱਬਾ ਖੇਸ ਲਿਆਓ, ਕਿਥੇ ਹੈ? ਨਾਂਗੇ ਕੋ ਦੇ ਦੀਆ।"

ਧੀਆਂ ਜੰਮਣ ਵਾਲੀਆਂ ਨੂੰ ਤਾਂ ਉਹਨਾਂ ਦੇ ਜਨਮ ਤੋਂ ਹੀ ਜੁਆਈਆਂ ਕੁੜਮਾਂ ਦਾ ਫਿਕਰ ਪੈ ਜਾਂਦਾ ਹੈ। ਰੀਝਾਂ ਨਾਲ ਬਣਾਈਆਂ ਚੀਜ਼ਾਂ ਧੀਆਂ-ਜੁਆਈਆਂ ਤੇ ਕੁੜਮ ਕੁੜਮਣੀਆਂ ਲਈ ਨੱਗੇ ਪਾ ਪਾ ਜੋੜੀਆਂ ਜਾਂਦੀਆਂ ਹਨ। ਪਰ ਉਹ ਵਿਅਕਤੀ ਜਿਸ ਨੇ ਪੁਰਾਣੇ ਤੇ ਗਲੇ ਸੜੇ ਰਿਵਾਜਾਂ ਨੂੰ ਇਕ ਇਕ ਕਰਕੇ ਖਤਮ ਕਰੀ ਜਾਣਾ ਸੀ ਉਹ ਕਦੋਂ ਮੰਨਦਾ ਕਿ ਏਹੋ ਡੱਬੀਆਂ ਵਾਲਾ ਖੇਸ ਹੀ ਧੀ-ਜੁਆਈ ਨੂੰ ਦਿਤਾ ਜਾਣਾ ਹੈ. ਜਿਵੇਂ ਹੋਰ ਕੋਈ ਲਭਣਾ ਹੀ ਨਹੀਂ ਹੁੰਦਾ।

ਜੱਸਾਂ ਜੀ ਨੇ ਕਿੰਨੀ ਵਾਰ ਆਪਣੀ ਸੱਸ ਨੂੰ ਆਖਣਾ: ਮੈਨੂੰ ਇਹਨਾਂ ਤੋਂ ਡਰ ਵੀ ਲਗਦਾ ਏ ਕਿਤੇ ਮਾਰਨ ਹੀ ਨ ਲਗ ਪੈਣ ਪਰ ਇਹਨਾਂ ਤੋਂ ਵਿਛੜਨ ਤੇ ਵੀ ਜੀ ਨਹੀਂ ਕਰਦਾ। ਜੀ ਕਰਦਾ ਏ ਕਿਤੇ ਉਹਲੇ ਜਿਹੀ ਬੈਠੀ ਇਹਨਾਂ ਦੇ ਬੋਲ ਸੁਣਦੀ ਰਹਾਂ ਤੇ ਕੰਮ ਵ ਲਗੀ ਰਹਾਂ।

੧੮੪੫ ਈਸਵੀ ਵਿਚ ਜਦੋਂ ਗੁਰੂ ਰਾਮ ਸਿੰਘ ਮੁਦਕੀ ਨੂੰ ਜਾਂਦੀਆਂ ਖਾਲਸਾ ਫੌਜਾਂ ਦੀ ਹੋਣੀ ਨੂੰ ਅਗਾਊਂ ਭਾਪ ਕੇ, ਸਤਿਲੁਜ ਵਿਚ ਬੰਦੂਕ ਸੁਟ ਚਲੇ ਆਏ, ਤਾਂ ਭੈਣੀ ਸਾਹਿਬ ਵਿਚ ਉਹਨਾਂ ਦਾ ਇਕ ਸਾਲ ਸਿਮਰਨ ਅਤੇ ਮਸਤੀ ਵਿਚ ਬੀਤਿਆ। ਜੱਸਾਂ ਜੀ ਬਥੇਰਾ ਸਮਝਣ ਦੀ ਕੋਸ਼ਿਸ਼ ਕਰਦੇ ਰਹੇ ਪਰ ਉਹਨਾਂ ਦੇ ਰਉਂ ਦੀ, ਉਹਨਾਂ ਦੇ ਅੰਦਰ ਉਠਦੀਆਂ ਮਾਨਸਿਕ ਕੜਵੱਲਾਂ ਦੀ ਸਮਝ ਇਹਨਾਂ ਨੂੰ ਨਹੀਂ ਸੀ ਆ ਰਹੀ। ਇਹ ਤਾਂ ਸੇਵਾ, ਸਿਦਕ ਤੇ ਪ੍ਰੇਮ ਦੇ ਸਹਾਰੇ ਹੀ ਉਨ੍ਹਾਂ ਦੇ ਤਪ ਤੇਜ ਨੂੰ ਜ਼ਰਾ ਮਾਸਾ ਸ਼ਾਂਤ ਕਰਦੇ ਰਹੇ।

ਅਗਲੇ ਸਾਲ ਗੁਰੂ ਰਾਮ ਸਿੰਘ ਜੀ ਨੇ ਖੇਤੀ ਬਾੜੀ ਦਾ ਮਨ ਬਣਾਇਆ। ਜੱਸਾਂ ਜੀ ਨੇ ਜੋ ਕੁਝ ਕੋਲ ਹੈ ਸੀ ਉਹੋ ਲਿਆ ਅਗੇ ਧਰਿਆ। ਉਹਨਾਂ ਨੂੰ ਸੰਤੋਖ ਸੀ ਕਿ ਹੁਣ ਉਹਨਾਂ ਦਾ ਸੁਆਮੀ ਪਹਿਲਾਂ ਵਾਲੇ ਮਸਤੀ-ਚੱਕਰੋਂ ਬਾਹਰ ਹੋ ਗਿਆ ਏ ਤੇ ਕਿਰਤ ਕਰਮ ਵਲ ਧਿਆਨ ਦੇਣ ਲਗਾ ਏ। ਇਕ ਸਾਲ ਬਿਨਾ ਕੰਮੋਂ ਅਤੇ ਇੱਛਾ ਅਨੁਸਾਰ ਵੰਡ ਵਰਤ

ਕੇ ਖਾਣੋਂ ਜੋ ਕੁਝ ਬਚਿਆ ਸੀ, ਜਾਂ ਇੰਜ ਕਹਿ ਲਓ, ਜੋ ਕੁਝ ਜੱਸਾਂ ਜੀ ਨੇ ਲੁਕਾਅ ਕੇ ਰਖਿਆ ਸੀ। ਉਹ ਸੀ ਇਕ ਤੰਦੀਰਾ ਹੱਸ ਅਤੇ ਇਕ ਨੱਥ। ਗੁਰੂ ਜੀ ਨੇ ਦੋਵੇਂ ਗਹਿਣੇ ਵੇਚ ਕੇ ਇਕ ਚੰਗੇ ਬੈਲਾਂ ਦੀ ਜੋਗ ਬਣਾ ਲਈ ਤੇ ਸੁੱਖੂ ਲੰਬੜਦਾਰ ਨਾਲ ਖੇਤੀ ਸ਼ੁਰੂ ਕਰ ਦਿਤੀ। ਦੋ ਸਾਲ ਤਕ ਸੁੱਖੂ ਦੇ ਖੇਤਾਂ ਨੂੰ ਜੱਸਾਂ ਜੀ ਛਾਹ ਵੇਲਾ ਤੇ ਰੋਟੀ ਵੇਲਾ ਲੈ ਕੇ ਜਾਂਦੇ ਰਹੇ। ਖੇਤਾਂ ਨੂੰ ਜਾਂਦਿਆਂ-ਆਉਂਦਿਆਂ ਉਹਨਾਂ ਦੀਆਂ ਅੱਖਾਂ ਵਿਚ ਆਪਣੇ ਮਰਦ ਦਾ ਉੱਚਾ-ਲੰਮਾ ਕੱਦ, ਚੌੜਾ-ਚਕਲਾ ਜੁੱਸਾ ਤੇ ਕਣਕਵੰਨਾ ਲੰਬੂਤਰਾ ਚਿਹਰਾ ਤੈਰਦਾ ਰਹਿੰਦਾ। ਸਾਂਵਿਆਂ-ਸਿੱਧਰਿਆਂ ਖੇਤੀ ਬਾੜੀ ਵਿਚ ਹੱਥ ਵਟਾਂਦੇ ਅਤੇ ਆਪਣੇ ਸਾਬਕਾ ਫੌਜੀ ਢੋਲਣ ਨਾਲ ਕਈ ਯਾਦਾਂ ਸਾਂਝੀਆਂ ਕਰਦੇ ਰਹਿੰਦੇ। ਜੱਸਾਂ ਜੀ ਦੀ ਜ਼ਿੰਦਗੀ ਵਿਚ ਇਹ ਦਿਨ ਬੜੀ ਤ੍ਰਿਪਤੀ ਦੇ ਸਨ।

ਤੀਜੇ ਸਾਲ ਖੇਮੇ ਜੱਟ ਨਾਲ ਵਾਹੀ ਜੋਤੀ ਕਰ ਲਈ। ਹੁਣ ਜੱਸਾਂ ਜੀ ਦਾ ਮੋਹ ਸੁੱਖੂ ਦੇ ਖੇਤਾਂ ਨੂੰ ਛੱਡ ਖੇਮੇ ਦੇ ਖੇਤਾਂ ਵਲ ਹੋ ਗਿਆ। ਇਸ ਸਾਲ ਜੱਸਾਂ ਜੀ ਨੂੰ ਮੁੜ ਮਾਂ ਬਣਨ ਦਾ ਅਹਿਸਾਸ ਜਾਗ ਰਿਹਾ ਸੀ। ਸਤਿਗੁਰੂ ਜੀ ਨੇ ਇਸ ਸਾਲ ਕਮਾਦ ਬੀਜਿਆ। ਖੇਮੇ ਦੇ ਖੂਹ ਤੇ ਚੜਸਾ ਵਗਦਾ ਸੀ। ਸਤਿਗੁਰੂ ਜੀ ਚੜਸਾ ਫੜਦੇ ਤੇ ਏਨਾ ਦਲੀਲ ਨਾਲ ਕੰਮ ਕਰਦੇ ਕਿ ਰਾਤੋ ਰਾਤ ਖੇਤਾਂ ਦੇ ਖੇਤ ਪਾਣੀਓਂ ਪਾਣੀ ਕਰ ਦਿੰਦੇ। ਕਮਾਦ ਬੜਾ ਵਧੀਆ ਉੱਗਿਆ ਤੇ ਛੱਬਿਆ ਜਦੋਂ ਪੋਹ ਮਾਘ ਵਿਚ ਗੁੜ-ਸ਼ਕਰ ਬਣਾਣ ਲਗੇ ਤਾਂ ਜੱਸਾਂ ਜੀ ਖੁਸ਼ੀਆਂ ਵਿਚ ਮਿਉਣ ਨਾ ਕਿਉਂਕਿ ਜਿੰਨੀ ਵਧੀਆ ਸ਼ਕਰ ਸਤਿਗੁਰੂ ਜੀ ਦੇ ਹਥੋਂ ਪੈਂਦੀ ਸੀ ਏਨੀ ਕਿਸੇ ਹੋਰ ਦੇ ਹੱਥੋਂ ਨਹੀਂ ਸੀ ਪੈਂਦੀ। ਸਾਰੇ ਪਿੰਡ ਵਿਚ ਉਹਨਾਂ ਦੇ ਗੁੜ ਦੀਆਂ ਪਤਾਸਾ-ਪੇਸੀਆਂ ਤੇ ਦੁੱਧ ਚਿੱਟੀ ਸ਼ਕਰ ਦਾ ਚਰਚਾ ਸੀ।

ਸੰਨ ੧੯੪੯ ਵਿਚ ਦੂਜੀ ਲੜਕੀ ਬੀਬੀ ਦਇਆ ਕੌਰ ਨੇ ਜਨਮ ਲਿਆ। ਜੱਸਾ ਸਿੰਘ ਪਰਵਾਰ ਨੇ ਪਹਿਲੀ ਲੜਕੀ ਦਾ ਨਾਮ 'ਨੰਦਾਂ' ਰਖ ਕੇ 'ਅਨੰਦ'-ਖੁਸ਼ੀ ਹੀ ਪਰਗਟ ਕੀਤੀ ਸੀ ਤੇ ਜੇ ਪ੍ਰਚਲਤ ਸ਼ਬਦ 'ਅਨੰਦ' ਜੋ 'ਬੱਸ, ਹੋਰ ਨਹੀਂ' ਵਾਸਤੇ ਸਿਖ ਸਮਾਜ ਵਿਚ ਵਰਤਿਆ ਜਾਂਦਾ ਹੈ 'ਨਾਂਹ' ਵਾਚੀ ਸ਼ਬਦ ਸਮਝਿਆ ਜਾਏ ਤਾਂ ਦੂਜੀ ਲੜਕੀ ਦੇ ਜਨਮ ਸਮੇਂ 'ਦਇਆ' ਸਤਿਗੁਰੂ ਦੀ ਕ੍ਰਿਪਾ ਦਾ ਸੁਆਗਤ ਨਹੀਂ ਕੀਤਾ ਜਾ ਸਕਦਾ, ਪਰ ਅਰਥ ਕਰਨ ਵਾਲਿਆਂ ਦੀ ਸ਼ਕਤੀ ਦਾ ਵੀ ਪਾਰਾਵਾਰ ਨਹੀਂ ਕਿਉਂਕਿ ਉਹ 'ਦਇਆ' ਨੂੰ ਵੀ 'ਬੱਸ' ਦੀ ਪਰਥਾਇ ਸਾਬਤ ਕਰ ਸਕਦੇ ਹਨ। 'ਬੱਸ, ਦਇਆ ਕਰੋ!' ਪਰ ਇਹ ਸਾਡੀਆਂ ਅੱਜ ਦੀਆਂ ਘਾੜਤਾਂ ਹੋਣ ਗੀਆਂ ਉਸ ਸਮੇਂ ਦਾ ਸਿੱਧਾ ਸਾਦਾ ਪਰਵਾਰ ਇਕ-ਆਤਮਕ ਸ਼ਬਦ ਨਾਲ ਆਪਣੇ ਮਨ ਦਾ ਭਾਵ ਦਸਦਾ ਸੀ ਅਤੇ ਜੱਸਾ ਸਿੰਘ—ਸਦਾ ਕੌਰ ਨੇ ਆਪਣੇ ਘਰ ਸਤਿਗੁਰੂ ਦੀ 'ਦਇਆ' ਦਾ ਹੀ ਸੁਆਗਤ ਕੀਤਾ।

ਬਾਲਿਕਾ ਅਜੇ ਤਿੰਨ ਚਾਰ ਮਹੀਨਿਆਂ ਦੀ ਹੀ ਸੀ ਪਿੰਡ ਵਿਚ ਨਾਂਗੇ ਸਾਧੂਆਂ ਦੀ ਇਕ ਮੰਡਲੀ ਆਣ ਉੱਤਰੀ ਅੱਜ ਕੱਲ ਜਿਸ ਖੂਹ ਨੂੰ 'ਨਾਂਗਿਆਂ ਵਾਲਾ ਖੂਹ' ਕਿਹਾ ਜਾਂਦਾ ਹੈ, ਏਥੇ ਹੀ ਇਹਨਾਂ ਡੇਰੇ ਲਾ ਲਏ। ਪਿੰਡ ਦੇ ਲੋਕੀਂ ਆਉਂਦੇ, ਲੰਘ ਜਾਂਦੇ। ਇਹਨਾਂ ਵਲ ਨਜ਼ਰਾਂ ਗੱਡ ਗੱਡ ਵੇਖਦੇ ਪਰ ਕਿਸੇ ਦੇ ਮੂੰਹੋਂ ਵੀ ਏਨੀ ਗੱਲ ਨਾ ਫੁੱਟਦੀ : ਮਹਾਂਪੁਰਸ਼! ਕੁਛ ਛਕੋਗੇ? ਜਾਂ, ਕੋਈ ਸੇਵਾ ਬਖਸ਼ੋ ਅੰਨ, ਜਲ, ਬਸਤਰਾਂ ਦੀ। ਲਉਢੇ ਕੁ ਪਹਿਰ ਸਤਿਗੁਰੂ ਜੀ ਵੀ ਏਧਰੋਂ ਗੁਜ਼ਰੇ। ਸਾਧੂਆਂ ਨੂੰ ਵੇਖ ਕੌਤੂਹਲ ਜਾਗਿਆ। ਉਹਨਾਂ ਨੂੰ ਪਹਿਲਾਂ ਵੀ ਕੋਟ ਵਾਲੇ ਨਾਂਗੇ ਦੀ ਸੰਗਤ ਹੋ ਚੁਕੀ ਸੀ। ਸਾਧੂਆਂ ਦੇ ਕੋਲ ਆਦਰ ਨਾਲ ਜਾ ਬੈਠੇ। ਪਤਾ ਲਗਾ ਸਾਧੂ ਜਨ ਸਵੇਰ ਦੇ ਹੀ ਭੁੱਖਣ ਭਾਣੇ ਹਨ ਤੇ ਕਿਸੇ ਵੀ ਨਗਰਵਾਸੀ ਨੇ ਅੰਨ ਨਹੀਂ ਪੁਛਿਆ। ਕਹਿਣ ਲਗੇ: ਸੰਤ ਜਨੋਂ! ਸਾਡੇ ਨਗਰਵਾਸੀਆਂ ਨੂੰ ਖਿਮਾ ਕਰਨਾ—ਇਹਨਾਂ ਦੀ ਮੱਤ ਥੋੜੀ ਹੈ। ਮੈਂ ਹੁਣੇ ਆਪ ਲਈ ਕੁਝ ਪ੍ਰਬੰਧ ਕਰਦਾ ਹਾਂ। ਘਰ ਗਏ। ਜੋ ਆਟਾ-ਦਾਲਾ ਭਾਂਡਿਆਂ ਚੋਂ ਲਭਿਆ ਕਪੜੇ ਵਿਚ ਵਖ ਵਖ ਬੰਨ੍ਹ ਕੇ ਲੈ ਆਏ। ਨਾਂਗਿਆਂ ਦੇ ਆਗੂ ਅਗੇ ਸਾਰਾ ਸਾਮਾਨ ਲਿਆ ਪਲਟਿਆ। ਸੁਭਾਵਕ ਹੀ ਸੀ ਸੀ ਕਿ ਸਾਧੂ ਪ੍ਰਸੰਨ ਹੁੰਦੇ ਅਤੇ ਆਗੂ ਨਾਂਗੇ ਨੇ ਉਸ ਮਸਤਕ ਨੂੰ ਧਿਆਨ ਨਾਲ ਨਿਹਾਰ ਕੇ ਜੁਹਾਰ ਕੀਤੀ ਜਿਸ ਉਤੇ ਇਕ ਉੱਤਮ ਤੇ ਅਗਵਾਈ ਕਰਨ ਵਾਲੇ ਮਹਾ ਪੁਰਸ਼ ਦੇ ਲੱਛਣ ਦਿਸਦੇ ਸਨ। ਮੁਖੀ ਨਾਂਗੇ ਨੇ ਆਖਿਆ: 'ਭਾਈ! ਇਸ ਨਗਰ ਵਿਚ ਤਾਂ ਕਿਸੇ ਨੂੰ ਵੀ ਸਾਧੂ-ਸੇਵਾ ਦੀ ਲਖਤਾ ਨਹੀਂ, ਤੂੰ ਕਿਵੇਂ ਤੁਠ ਪਿਓਂ? ਸਤਿਗੁਰਾਂ ਉਤਰ ਵਿਚ

ਆਖਿਆ : "ਮੈਂ ਗੁਰੂਆਂ ਦੀ ਬਾਣੀ ਪੜਦਾ ਹਾਂ । ਉਸ ਵਿਚ ਲਿਖਿਆ ਹੈ :

ਜਾ ਘਰ ਸਾਧ ਨ ਸੇਵੀ ਐਹਿ
ਹਰਿ ਕੀ ਸੇਵਾ ਨਾਹਿ ।
ਤੇ ਘਰ ਮਰ ਹਟ ਸਾਰਖ
ਭੂਤ ਬਸਹਿ ਤਿਨ ਮਾਹਿ ।

ਮੈਨੂੰ ਮੇਰੇ ਗੁਰੂ, ਗੁਰੂ ਬਾਲਕ ਸਿੰਘ ਜੀ ਨੇ ਦਸਿਆ ਹੈ ਘਰ ਆਏ ਦੀ ਸੇਵਾ ਕਰੋ, ਜਿਨਾ ਸਰੇ ਬਣੇ ਅੰਨ ਬਸਤਰ ਦਾ ਦਾਨ ਦਿਓ । ਤੁਹਾਨੂੰ ਵਿਰੱਕਤ ਹੋਣ ਕਰਕੇ ਭਾਵੇਂ ਬਾਹਲੀਆਂ ਚੀਜ਼ਾਂ ਦੀ ਲੋੜ ਨਹੀਂ ਪਰ ਅੰਨ ਖੁਣੋਂ ਤਾ ਨਹੀਂ ਨ ਸਰਦਾ ।"

ਗੁਰੂ ਜੀ ਨਾਂਗਿਆਂ ਨਾਲ ਨਿਕੀ ਨਾਲ ਮੋਟੀ ਗੱਲ ਬਾਤ ਕਰਕੇ ਆਪਣੇ ਖੂਹ ਤੇ ਕੰਮ ਕਰਨ ਚਲੇ ਗਏ । ਮਗਰ, ਜੱਸਾਂ ਜੀ ਜਦ ਘਰ ਪਹੁੰਚੇ ਤਾਂ ਉਹਨਾਂ ਨੂੰ ਦਰਾਣੀ ਤੇ ਕੋਲ ਬਠੀਆਂ ਹੋਰ ਤੀਵੀਆਂ ਨੇ ਚੁਕਿਆ : ਚੰਗਾ ਏ ਤੇਰਾ ਆਦਮੀ, ਮੋਘੜਾ ਮਾਰੀ ਘਰ ਆਇਆ ਤੇ ਜੋ ਕੁਝ ਘਰ ਆਟਾ ਦਾਲ ਪਏ ਸਨ ਚੁਕ ਕੇ ਨਾਂਗਿਆਂ ਨੂੰ ਦੇਣ ਚਲਾ ਗਿਆ । ਅਸੀਂ ਗਰੀਬ ਲੁਹਾਰ, ਜ਼ਿਮੀਦਾਰਾਂ ਤੋਂ ਤਾਂ ਨਾਂਗਿਆਂ ਦੀ ਸੇਵਾ ਸਰੀ ਨਹੀਂ—ਸਾਡੇ ਭੰਡਾਰ ਬਹੁਤੇ ਭਰੇ ਹੋਏ ਨੇ । ਅਤੇ ਜੱਸਾਂ ਜੀ ਇਹ ਸੁਣਦਿਆਂ ਈ ਭਰੇ ਪੀਤੇ ਗੁਰੂ ਜੀ ਵਲ ਚਲੇ ਗਏ । "ਜੱਸਾਂ ਜੀ ਜਾਇ ਕੇ ਕਹਿਣੇ ਲਗੀ : ਸਾਰਾ ਆਟਾ ਸਾਧੂਆਂ ਨੂੰ ਦੇ ਆਏ ਹੋ, ਰਾਤ ਕੀ ਬਣਾਵਾਂਗੀ । (ਸਤਿਗੁਰੂ ਜੀ ਚੜਸ ਨੂੰ) ਕਿੱਲੀ ਲਾਂਵਦੇ ਸੇ । ਕਿੱਲੀ ਤਾਂ ਵਿਚੇ ਛੱਡ ਦਿਤੀ ਤੇ ਜੱਸਾਂ ਕੋ ਮਾਰਨ ਨੂੰ ਆਏ । ਜੱਸਾਂ ਜੀ ਨੱਸ ਕੇ ਘਰ ਆਏ । ਦੇਖੇ ਤਾਂ ਸਾਰੇ ਈ ਭਾਂਡੇ ਭਰੇ ਪਏ ਹੈ । ਦੇਖਕੇ ਪਛਤਾਈ ਕਿ (ਬਿਨਾ ਵਿਚਾਰੇ) ਮੈਂ ਕਿਉਂ ਕਹਿਣਾ ਸੀ ਜਾਇ ਕੇ ।"

ਸਤਿਗੁਰੂ ਜੀ ਜਿਸ ਜਿਸ ਜ਼ਿਮੀਦਾਰ ਨਾਲ ਖੇਤੀ ਕਰਦੇ ਰਹੇ ਉਹਦੇ ਉਤੇ ਉਹਨਾਂ ਦੇ ਸ਼ੁਧ ਵਿਹਾਰ ਤੇ ਸਾਫ ਚਰਿੱਤਰ ਦਾ ਅਸਰ ਪੈਂਦਾ ਰਿਹਾ । ਆਪਣੇ ਪਸ਼ੂਆਂ ਨੂੰ ਛਿਕਲੇ ਪਾਕੇ ਖੂਹਾਂ ਤੇ ਲੈ ਜਾਂਦੇ ਤੇ ਏਸੇ ਤਰਾਂ ਘਰਾਂ ਨੂੰ ਲਿਆਂਉਂਦੇ । ਕਿਸੇ ਦੂਜੇ ਦੇ ਖੇਤ ਵਿਚ ਮੂੰਹ ਨਾ ਮਾਰਨ ਦਿੰਦੇ ।

ਏਸ ਹਾੜ ਤੋਂ ਰਾਈਆਂ ਵਾਲੇ ਜਿਉਣ ਸਿੰਘ ਨੰਬਰਦਾਰ ਨੇ ਆਪਣੇ ਨਾਲ ਖੇਤੀ ਕਰਨ ਲਈ ਸਤਿਗੁਰੂ ਜੀ ਨੂੰ ਮਨਾਇਆ । ਸਤਿਗੁਰੂ ਜੀ ਸਮੇਤ ਪ੍ਰਵਾਰ, ਸਾਰਾ ਘਰੋਗਾ ਸਾਮਾਨ ਲੈ ਕੇ, ਜੱਸਾਂ ਜੀ ਦੀ ਮੁਸ਼ਕਲ ਨੂੰ ਧਿਆਨ ਵਿਚ ਰੱਖਦਿਆਂ ਰਾਈਆਂ ਹੀ ਜਾ ਡੇਰੇ ਲਾਏ । ਜੱਸਾਂ ਜੀ ਨੇ ਆਪਣੇ ਅਣੋਖੇ ਵਿਅਕਤੀ ਦੀ ਸੇਵਾ ਲਈ ਦੋ ਵੇਲੇ ਖੇਤਾ ਵਿਚ ਜਾਣਾ ਆਉਣਾ ਸ਼ੁਰੂ ਕਰ ਦਿਤਾ । ਇਕ ਦਿਨ ਖੱਬੇ ਗਿੱਟੇ ਉਪਰ ਸਕੜੰਜ ਪਾਸੋਂ ਲਹੂ ਵਗਦਿਆਂ ਘਰ ਆਏ । ਘਰ ਵਿਚ ਜੱਸਾਂ ਜੀ ਤੇ ਧੀਆਂ ਹੀ ਸਨ । ਜ਼ਖਮ ਵੇਖਕੇ ਸਾਰੇ ਫ਼ਿਕਰਮੰਦ ਹੋਏ । ਜੱਸਾਂ ਜੀ ਨੇ ਪੁਛਿਆ, "ਕੀ ਹਇਆ ?" ਫੇਰ ਵੱਡੀ ਧੀ ਨੰਦਾਂ ਬੋਲੀ : "ਹਾਇ ਹਾਇ, ਏਨਾ ਵੱਡਾ ਜ਼ਖਮ ? ਕੀ ਵੱਜ ਗਿਆ ?" ਸਤਿਗੁਰੂ ਜੀ ਨੇ ਜੱਸਾਂ ਜੀ ਦੀਆਂ ਨਜ਼ਰਾਂ ਵਿਚ ਨਜ਼ਰਾਂ ਗਡਦਿਆਂ ਤੇ ਮੁਸਕਰੀਂ ਹਸਦਿਆਂ ਆਖਿਆ : "ਮੈਨੂੰ ਵਿਆਹੁਣ ਵਾਲਿਆ, ਤੇਰੀਆਂ ਜੜਾਂ ਪੱਟੀਆਂ ਜਾਣ । ਵਿਆਹ ਕੀਤਾ ਸ਼ਾਂ ਸੁਹਾਗੇ ਪਰ ਚੜ੍ਹਨਾ ਪਿਆ, ਤਾਂ ਹੀ ਸੱਟ ਲਗੀ ਹੈ ।" ਜੱਸਾਂ ਜੀ ਨੂੰ ਸਮਝ ਨ ਆਵੇ ਕਿ ਵਰ ਦਿੰਦੇ ਪਏ ਹਨ ਕਿ ਸਰਾਪ । ਪਿਆਰ ਵੀ ਕਰਦੇ ਹਨ ਤੇ ਨਿਮੋਹੇ ਵੀ ਡਾਢੇ ਲਗਦੇ ਨੇ । ਅੱਜ ਵਿਆਹ ਕਰਵਾਣ ਵਾਲੇ ਦੀਆਂ ਜੜ੍ਹਾਂ ਪੁਟਣ ਦੀ ਗੱਲ ਕਰ ਧਰੀ ਨੇ । ਮੈਂ ਤਾਂ ਕਦੇ ਦੁਖ ਨਹੀਂ ਦਿੰਦੀ ।

ਸਤਿਗੁਰੂ ਜੀ ਲੁਧਿਆਣੇ ਮਾਮਾ ਜੀ ਪਾਸ ਚਲੇ ਗਏ । ਜ਼ਖਮ ਕਾਫੀ ਹੋ ਗਿਆ ਸੀ ਤੇ ਏਥੇ ਸਹੀ ਇਲਾਜ ਦੀ ਸੰਭਾਵਨਾ ਸੀ ਜੱਸਾ ਜੀ ਨੂੰ ਕਤੇ ਦੇ ਗਿਆ ਵੈਸਾਖ ਤੱਕ ਛੇ ਮਹੀਨੇ ਦਾ ਵਿਛੋੜਾ ਫੇਰ ਪੈ ਗਿਆ ।

ਛੇ ਮਹੀਨਿਆਂ ਪਿਛੋਂ ਜਾਂ ਸਤਿਗੁਰੂ ਜੀ ਨੇ ਰਾਈਆਂ ਆਕੇ ਹਾੜੀ ਆਪ ਵੱਢੀ ਤਾਂ ਭੈਣੀ ਸਾਹਿਬ ਦੇ ਨੰਬਰਦਾਰਾਂ ਅਤੇ ਆਪ ਜੀ ਦੇ ਲੰਗੋਟੀਏ ਮਿੱਤਰ ਲਹਿਣਾ ਸਿੰਘ ਨੇ ਜਾ ਅਰਜ਼ ਕੀਤੀ : "ਭੈਣੀ ਸਾਹਿਬ ਚਲੋ । ਆਪ ਦੇ ਭੈਣੀ ਰਿਹਾਂ ਨਗਰ ਵਿਚ ਸੁਖ ਸ਼ਾਂਤੀ ਰਹਿੰਦੇ ਹਨ ।" ਸਤਿਗੁਰੂ ਜੀ ਨੇ ਜਗਹ ਦੀ ਤੰਗੀ ਬਾਰੇ ਗੱਲ ਕੀਤੀ । ਲਹਿਣਾ ਸਿੰਘ ਨੇ ਅਗੇ ਹੋ ਕੇ ਬਚਨ ਦਿਤਾ, "ਮੇਰੀਆਂ ਤਿੰਨੇ ਥਾਵਾਂ ਚੋਂ ਜੋ ਚਾਹੋ ਲੈ ਲਓ ।" ਗੁਰੂ ਰਾਮ ਸਿੰਘ ਜੀ ਨੇ ਹੱਸ ਕੇ ਕਿਹਾ, "ਲਹਿਣਾ ਸਿੰਘਾ, ਨਿਭਾਏਂ ਗਾ ਵੀ ?" ਉਸਨੇ ਸਨਿਮਰ ਆਖਿਆ, "ਨਿਬਾਹੁਣਾ ਵੀ ਆਪ ਦੇ ਅਖਤਿਆਰ ਹੈ ।"

ਭੈਣੀ ਸਾਹਿਬ ਜਾਣ ਦੀ ਤਿਆਰੀ ਸ਼ੁਰੂ ਹੋ ਗਈ ।

ਜੱਸਾਂ ਜੀ ਦੇ ਮਨ ਵਿਚ ਬੜੇ ਸੁਪਨੇ ਸਨ । ਲਹਿਣਾ ਸਿੰਘ ਜੀ ਦੀ ਥਾਂ ਤੇ ਨਵੇਂ ਮਕਾਨਾਂ ਦੀ ਉਸਾਰੀ ਸ਼ੁਰੂ ਹੋ ਗਈ । ਜਿਥੇ ਹੁਣ ਅੰਦਰਲੀ ਹੱਟੀ ਤੇ ਘਰ ਹੈ ਇਹ ਜਗਹ ਲਹਿਣਾ ਸਿੰਘ ਜੀ ਨੇ ਹੀ ਸਮਰਪਣ ਕੀਤੀ ਸੀ । ਮਕਾਨ ਬਣਨ ਤੱਕ, ਪੁਰਾਣੇ ਰਿਵਾਜ ਅਨੁਸਾਰ, ਲੜਕੀਆਂ ਵਿਆਹੁਣ ਯੋਗ ਹੋ ਗਈਆਂ ਸਨ । ਮੰਗਣੇ ਤਾਂ ਚਾਰ-ਪੰਜ ਸਾਲ ਦੀ ਉਮਰੇ ਹੋ ਚੁਕੇ ਹੋਏ ਸਨ । ਸੋ ਮਕਾਨ ਬਣਦਿਆਂ ਹੀ ਬੀਬੀ ਨੰਦਾਂ ਬੀਬੀ ਦਇਆ ਕੌਰ ਦੇ ਵਿਆਹ ਰਚਾਅ ਦਿਤੇ ਗਏ । ਮਾਂ ਜੱਸਾਂ ਜੀ ਦੇ ਚਾਅ ਮਿਉਂਦੇ ਨਹੀਂ ਸਨ । ਆਪਣੀ ਸੱਸ ਨੂੰ ਨਿੱਕੀ ਨਿੱਕੀ ਗੱਲ ਪੁਛਦੇ ਫਿਰਦੇ ਤੇ ਪੂਰੀ ਆਗਿਆਕਾਰਤਾ ਨਾਲ ਸਾਰੇ ਕੰਮ ਨਜਿਠਦੇ । ਹੁਣ ਪਤਾ ਲਗਾ ਕਿ ਜਿਸ ਵਿਅਕਤੀ ਨੂੰ ਪਹਿਲਾ ਉਹਦੀਆਂ ਸਖੀਆਂ ਸਹੇਲੀਆਂ ਤੇ ਬੁਢੀਆਂ ਠੇਰੀਆਂ ਕਮਲਾ ਰਮਲਾ ਕਹਿ ਕੇ, ਜੱਸਾਂ ਜੀ ਦੇ ਸੁਹਾਗ ਵਲੋਂ, ਠਠੇ ਕਰਦੀਆਂ ਸਨ ਉਸ ਨੂੰ ਲੋਕੀਂ ਪਹਿਲਾਂ ਮਹਾਂ ਪੁਰਸ਼ ਸਮਝਕੇ ਦੂਜੇ ਪਿੰਡੋਂ ਲਿਆਏ, ਉਹਨੂੰ ਮਕਾਨ ਛੱਤਣ ਲਈ ਜਗਹ ਦਿਤੀ ਤੇ ਫਿਰ ਉਸਾਰੀ ਵਿਚ ਮਦਦ ਕਰਨ ਪਿਛੋਂ ਧੀਆਂ ਦੇ ਕਾਜ ਸਮੇ ਵੀ ਅਗੇ ਹੋ ਕੇ ਕੰਮ ਕਰਦੇ ਰਹੇ ਮਾਤਾ ਜੱਸਾਂ ਜੀ ਦਾ ਹਿਰਦਾ ਗਦ ਗਦ ਸੀ । (ਬਾਕੀ ਅਗਲੇ ਅੰਕ ਵਿਚ)

ਜਰਮਨ ਕਹਾਣੀ

# ਬਾਲਟੀ ਸਵਾਰ

— ਫਰਾਂਜ਼ ਕਾਫ਼ਕਾ

ਸਾਰਾ ਕੋਲਾ ਖਤਮ ਹੋ ਗਿਆ। ਕੋਲੇ ਦੀ ਬਾਲਟੀ ਮੂਧੀ ਪਈ ਹੈ ਅਤੇ ਬੇਲਚਾ ਵੀ ਬੇਕਾਰ ਪਿਆ ਹੈ। ਅੰਗੀਠੀ ਠੰਡੇ ਸਾਹ ਭਰ ਰਹੀ ਹੈ। ਕਮਰਾ ਸੁੰਗੜਦਾ ਜਾਂਦਾ ਹੈ। ਖਿੜਕੀ ਤੋਂ ਬਾਹਰ ਬਿਰਛਾਂ ਦੇ ਪੱਤੇ ਬਰਫ ਨਾਲ ਢਕੇ ਜਾਣ ਤੇ ਸਖਤ ਹੋ ਗਏ ਨੇ। ਆਕਾਸ਼ ਚਾਂਦੀ ਦੀ ਓਟ ਬਣ ਗਿਆ ਹੈ ਤਾਂਕਿ ਸਹਾਇਤਾ ਲਈ ਕੋਈ ਵੀ ਉਪਰੋਂ ਏਧਰ ਨਾ ਦੇਖ ਸਕੇ। ਮੈਨੂੰ ਕੋਲਾ ਚਾਹੀਦਾ ਹੈ। ਮੈਂ ਸੁੰਗੜਕੇ ਨਹੀਂ ਮਰ ਸਕਦਾ। ਮੇਰੇ ਪਿਛਲੇ ਪਾਸੇ ਬੇਰਹਿਮ ਆਤਸ਼ਦਾਨ ਹੈ ਤੇ ਅਗਲੇ ਪਾਸੇ ਕਠੋਰ ਆਕਾਸ਼। ਮੈਨੂੰ ਇਨ੍ਹਾਂ ਦੋਵਾਂ ਵਿਚੀਂ ਲੰਘਣਾ ਚਾਹੀਦਾ ਹੈ ਅਤੇ ਪੈਂਡਾ ਤੈਅ ਕਰਕੇ ਕੋਲਾ ਵੇਚਣ ਵਾਲੇ ਕੋਲੋਂ ਮਦਦ ਲੈਣ ਲਈ ਬੇਨਤੀ ਕਰਨੀ ਚਾਹੀਦੀ ਹੈ। ਪਰ ਉਹ ਤਾਂ ਨਿੱਤ ਦੀਆਂ ਬੇਨਤੀਆਂ ਕਾਰਣ ਬੋਲਾ ਹੀ ਹੋ ਗਿਆ ਏ। ਇਸ ਲਈ ਮੈਨੂੰ, ਨਾ ਟਾਲੇ ਜਾਣ ਵਾਲੇ ਢੰਗ ਨਾਲ ਇਹ ਸਾਬਤ ਕਰਨਾ ਪਵੇਗਾ ਕਿ ਮੇਰੇ ਕੋਲ ਕੋਲੇ ਦਾ ਇਕ ਕਿਣਕਾ ਵੀ ਨਹੀਂ ਅਤੇ ਇਹ ਵੀ ਕਿ ਉਹਦੀ ਹੋਂਦ ਮੇਰੇ ਲਈ ਲਿਸ਼ਕਦੇ ਸੂਰਜ ਵਾਂਗ ਹੈ। ਐਤਕੀਂ ਮੈਨੂੰ ਉਹਦੇ ਕੋਲ ਇਕ ਅਜਿਹੇ ਭਿਖਾਰੀ ਵਾਂਗ ਜਾਣਾ ਪਵੇਗਾ, ਜਿਹਦੇ ਗਲੇ ਵਿਚ ਮੌਤ ਦੀ ਸਿਸਕੀ ਹੋਵੇ ਅਤੇ ਜਿਹੜਾ ਦਰਵਾਜ਼ੇ ਤੇ ਹੀ ਮਰ ਜਾਣ ਲਈ ਜ਼ਿਦ ਕਰ ਰਿਹਾ ਹੋਵੇ। ਜਿਸਦੀ ਦੁਰਦਸ਼ਾ ਵੇਖਕੇ ਅਮੀਰ ਘਰਾਂ ਦੇ ਨੌਕਰ ਕਾਫੀ ਦੀ ਛਿੱਦੀ ਪਿਆਲ ਦਿਆ ਕਰਦੇ ਨੇ। ਇੰਜ ਹੀ ਕੋਲਾ ਵੇਚਣ ਵਾਲੇ ਨੂੰ ਗੁਸੈਲ ਹੋਣ ਤੇ ਵੀ ਖਿਝ ਨਾਲ "ਤੂੰ ਨਹੀਂ ਮਰੇਂਗਾ।" ਕਹਿੰਦਿਆਂ ਇਕ ਬੇਲਚਾ ਕੋਲੇ ਦਾ ਭਰਕੇ ਮੇਰੀ ਬਾਲਟੀ 'ਚ ਲੱਦ ਦੇਣਾ ਚਾਹੀਦਾ ਹੈ।

ਮੇਰੇ ਸਫਰ ਦਾ ਢੰਗ ਹੀ ਇਹ ਸਮੱਸਿਆ ਹਲ ਕਰ ਸਕਦਾ ਹੈ ਅਤੇ ਮੈਂ ਬੇਜਾਨ ਬਾਲਟੀ ਤੇ ਸਵਾਰ ਹੋਕੇ ਸਫਰ ਲਈ ਚਲ ਪੈਂਦਾ ਹਾਂ। ਆਪਣੇ ਹੱਥ ਵਿਚ ਬਾਲਟੀ ਦੇ ਮਾਮੂਲੀ ਕਿਸਮ ਦੇ ਕੁੰਡੇ ਨੂੰ ਲਗਾਮ ਵਾਂਗ ਫੜਕੇ ਬਾਲਟੀ ਸਮੇਤ ਆਪਣੇ ਆਪਨੂੰ ਪੌੜੀ ਤੋਂ ਥਲੇ ਧਰੀਕਦਾ ਹਾਂ। ਪਰ ਜਿਉਂ ਹੀ ਮੇਰੀ ਬਾਲਟੀ ਥੱਲੇ ਉਤਰੀ, ਉਹ ਹਵਾ ਵਿਚ ਉਚੀ ਉਡਣ ਲਗੀ—'ਵਾਹਵਾ! ਅਸ਼ਕੇ!' ਜ਼ਮੀਨ ਤੇ ਬੈਠੇ ਹੋਏ ਊਠ ਵੀ ਮਾਲਕ ਦੀ ਮਾਰ ਨਾਲ ਸਰੀਰ ਛੰਡਕੇ ਇੰਜ ਸ਼ਾਨਦਾਰ ਅਦਾ ਨਾਲ ਨਹੀਂ ਉਠਦੇ।

ਮੈਂ ਆਪਣੀ ਬੇਵਜ਼ਨ ਬਾਲਟੀ ਤੇ ਸਵਾਰ, ਕਠੋਰ ਤੇ ਬਰਫ ਨਾਲ ਜੰਮੀਆਂ ਹੋਈਆਂ ਸੜਕਾਂ ਉਪਰੋਂ ਸਾਵੀਂ ਰਫ-ਤਾਰ ਨਾਲ ਲੰਘਦਾ ਹਾਂ। ਅਕਸਰ ਮੈਨੂੰ ਕਿਸੇ ਮਕਾਨ ਦੀ ਪਹਿਲੀ ਮੰਜ਼ਿਲ ਤਕ ਵੀ ਉਚਾ ਚੁਕ ਦਿਤਾ ਜਾਂਦਾ ਹੈ ਪਰ ਮੈਂ ਕਦੀ ਕਿਸੇ ਮਕਾਨ ਦੇ ਦਰਵਾਜ਼ੇ ਤੱਕ ਥੱਲੇ ਨਹੀਂ ਉਤਰਿਆ। ਅਖੀਰ 'ਚ ਮੈਂ ਇਕ ਗੈਰ ਮਾਮੂਲੀ ਉਚਾਈ ਤੇ ਕੋਲਾ ਵੇਚਣ ਦੇ ਬੰਦ ਗੁਦਾਮ ਤੇ ਉਡਣ ਲਗਦਾ ਹਾਂ। ਮੈਂ ਵੇਖਦਾ ਹਾਂ ਕਿ ਬਹੁਤ ਥਲੇ ਕੋਲਾ ਫਰੋਸ਼ ਆਪਣੀ ਮੇਜ਼ ਤੇ ਕੁੰਗੜਿਆ ਹੋਇਆ ਬੈਠਾ ਕੁਝ ਲਿਖ ਰਿਹਾ ਹੈ। ਏਨੀ ਸਰਦੀ ਹੋਣ ਤੇ ਵੀ ਵਾਧੂ ਗਰਮੀ ਬਾਹਰ ਧਰੀਕਣ ਲਈ ਉਹਨੇ ਕਮਰੇ ਦਾ ਦਰਵਾਜ਼ਾ ਖੁਲ੍ਹਾ ਰਖਿਆ ਹੋਇਆ ਹੈ। 'ਸੇਠ ਸਾਹਬ!' ਮੇਰੀ ਚੀਕ ਧੁੰਦ 'ਚ ਫਸਕੇ ਖੋਖਲੀ ਅਤੇ ਮੇਰੇ ਸਾਹਾਂ ਦੇ ਬਣਦੇ ਬੱਦਲਾਂ 'ਚ ਮਿਲਕੇ ਮੱਧਮ ਹੋ ਗਈ ਹੈ 'ਸੇਠ ਸਾਹਬ। ਕਿਰਪਾ ਕਰਕੇ ਮੈਨੂੰ ਥੋੜਾ ਜਿਹਾ ਕੋਲਾ ਦੇ ਦਿਓ। ਮੇਰੇ ਵਾਲੀ ਬਾਲਟੀ ਏਨੀ ਹੌਲੀ ਹੋ ਗਈ ਹੈ ਕਿ ਮੈਂ ਉਸਤੇ ਸਵਾਰ ਹੋਕੇ ਉਡ ਸਕਦਾ ਹਾਂ। ਕਿਰਪਾ ਕਰੋ। ਜਦੋਂ ਵੀ ਹੋ ਸਕਿਆ, ਮੈਂ ਤੁਹਾਡੇ ਪੈਸੇ ਦੇ ਦਿਆਂਗਾ।'

"ਕੌਣ ਏ?......ਕਿਹਦੀ ਆਵਾਜ਼ ਐ? ਕੋਲਾ ਫਰੋਸ਼ ਆਪਣੇ ਕੰਨ ਤੇ ਹੱਥ ਰਖਕੇ ਕਹਿੰਦਾ ਹੈ—"ਕੋਈ ਗਾਹਕ ਐ?" ਉਹ ਆਪਣੀ ਪਤਨੀ ਨੂੰ ਪੁਛਦਾ ਹੈ। "ਮੈਂ ਤਾਂ ਕੁਝ ਨਹੀਂ ਸੁਣਿਆ।' ਬੁਣਾਈ 'ਚ ਰੁਝੀ ਹੋਈ ਉਹਦੀ ਪਤਨੀ ਨੇ ਸੁਖ 'ਚ ਸਾਹ ਲੈਂਦਿਆਂ ਕਿਹਾ। ਉਹਦੀ ਕੰਡ ਗਰਮ ਕਪੜਿਆਂ ਨਾਲ ਨਿਘੀ ਤੇ ਪੁਰਸਕੂਨ ਸੀ।

"ਹਾਂ ਠੀਕ ਹੈ। ਤੂੰ ਜ਼ਰੂਰ ਮੇਰੀ ਆਵਾਜ਼ ਸੁਣ ਲਈ ਹੈ।" ਮੈਂ ਚੀਕਦਾ ਹਾਂ—"ਇਹ ਮੈਂ ਹਾਂ। ਤੁਹਾਡਾ ਪੁਰਾਣਾ ਗਾਹਕ। ਸੱਚਾ ਤੇ ਈਮਾਨਦਾਰ। ਪਰ ਹਾਲੇ ਗਰੀਬ ਤੇ ਨਿਤਾਣਾ।"

"ਵੇਖੋ ਜੀ ! ਕੋਈ ਬੁਲਾ ਰਿਹਾ ਏ ।" ਸੇਠ ਆਪਣੀ ਪਤਨੀ ਨੂੰ ਕਹਿੰਦਾ ਹੈ—ਜ਼ਰੂਰ ਕੋਈ ਹੈ ਵੇ । ਕੰਨ ਏਨਾ ਧੋਖਾ ਨਹੀਂ ਦੇ ਸਕਦੇ । ਕੋਈ ਪੁਰਾਣਾ ਤੇ ਬੁਢਾ ਗਾਹਕ ਜਾਪਦਾ ਏ । ਮੈਨੂੰ ਇੰਜ ਮਹਿਸੂਸ ਹੁੰਦਾ ਏ ।" ਅਤੇ ਇਕ ਪਲ ਲਈ ਆਪਣਾ ਕੰਮ ਰੋਕ ਕੇ, ਆਪਣੀ ਬੁਣਾਈ ਨੂੰ ਹਿੱਕ ਨਾਲ ਲਾਈ, ਉਹਦੀ ਪਤਨੀ ਨੇ ਕਿਹਾ—"ਕੀ ਰੋਗ ਲਗ ਗਿਆ ਤੈਨੂੰ ?......ਕੋਈ ਵੀ ਤਾਂ ਨਹੀਂ, ਸੜਕ ਸੁਨਸਾਨ ਪਈ ਐ । ਸਾਡੇ ਗਾਹਕਾਂ ਕੋਲ ਕਾਫੀ ਕੋਲਾ ਪੁਜ ਗਿਆ ਏ । ਹੁਣ ਤਾਂ ਅਸੀਂ ਕੁਝ ਦਿਨ ਦੁਕਾਨ ਬੰਦ ਕਰ ਸਕਦੇ ਹਾਂ ।"

"ਪਰ ਤੱਕੋ ਤਾਂ । ਮੈਂ ਏਥੇ ਆਪਣੀ ਬਾਲਟੀ ਤੇ ਬੈਠਾ ਹਾਂ" ਮੈਂ ਚੀਕਦਾ ਹਾਂ—ਤੇ ਪਥਰਾਏ ਅੱਥਰੂਆਂ ਨਾਲ ਮੇਰੀਆਂ ਅੱਖਾਂ ਧੁੰਦਲਾ ਜਾਂਦੀਆ ਨੇ—"ਕਿਰਪਾ ਕਰਕੇ ਇਕ ਵਾਰ ਉਪਰ ਤਕ ਲਵੋ—ਤੂੰ ਮੈਨੂੰ ਸਾਫ਼ ਵੇਖ ਸਕੇਂਗੀ । ਮੈਂ ਭੀਖ ਮੰਗਦਾ ਹਾਂ । ਸਿਰਫ਼ ਇਕ ਬੇਲਚਾ ਕੋਲੇ ਦਾ । ਜੇਕਰ ਤੁਸਾਂ ਮੈਨੂੰ ਬਹੁਤਾ ਕੋਲਾ ਦੇ ਦਿਤਾ ਤਾਂ ਖੁਸ਼ੀ 'ਚ ਪਾਗਲ ਹੋਕੇ ਮੈਂ ਉਹਦੀ ਵਰਤੋਂ ਹੀ ਨਹੀਂ ਕਰ ਸਕਾਂਗਾ । ਦੂਸਰੇ ਸਭ ਗਾਹਕਾਂ ਕੋਲ ਕਾਫੀ ਕੋਲਾ ਮੌਜੂਦ ਹੈ । ਕਾਸ਼ ! ਮੈਂ ਆਪਣੀ ਬਾਲਟੀ ਵਿਚੋਂ ਘਟੋ-ਘਟ, ਕੋਲੇ ਦੀ ਆਵਾਜ਼ ਹੀ ਸੁਣ ਸਕਦਾ ।"

"ਆ ਰਿਹਾ ।" ਕਹਿੰਦਾ ਹੋਇਆ ਸੇਠ ਆਪਣੇ ਬੌਨੇ ਪੈਰਾਂ ਨਾਲ ਗੁਦਾਮ ਦੀ ਪੌੜੀ ਵਲ ਵਧਦਾ ਹੈ ਪਰ ਝਟ ਹੀ ਉਹਦੀ ਪਤਨੀ ਉਹਦੇ ਕੋਲ ਪੁਜਕੇ ਬਾਂਹ ਨਾਲ ਰੋਕਦੀ ਹੋਈ ਕਹਿੰਦੀ ਹੈ—"ਏਥੇ ਹੀ ਠਹਿਰੋ । ਤੁਹਾਨੂੰ ਬੇਵਕੂਫੀ ਤੇ ਤੁਲਿਆਂ ਤਕ ਕੇ ਹੁਣ ਮੈਂ ਆਪ ਹੀ ਜਾਂਦੀ ਹਾਂ । ਸੋਚੋ ਤਾਂ, ਰਾਤੀਂ ਤੁਹਾਨੂੰ ਕਿਵੇਂ ਸਖਤ ਖੰਘ ਲਗੀ ਹੋਈ ਸੀ ਪਰ ਥੋੜੇ ਜਿਹੇ ਵਪਾਰ ਖਾਤਰ ਤੁਸੀਂ ਆਪਣੇ ਬੀਵੀ-ਬੱਚਿਆਂ ਨੂੰ ਭੁਲਕੇ ਆਪਣੇ ਫੇਫੜਿਆਂ ਦੀ ਕੁਰਬਾਨੀ ਦੇਣ ਲਈ ਤਿਆਰ ਹੋ । ਠਹਿਰੋ !......ਮੈਂ ਜਾਂਦੀ ਹਾਂ ।"

"ਤੂੰ ਉਹਨੂੰ ਕਹੀਂ ਕਿ ਸਾਡੇ ਸਟਾਕ 'ਚ ਹਰ ਤਰ੍ਹਾਂ ਦਾ ਕੋਲਾ ਮੌਜੂਦ ਹੈ । ਮੈਂ ਉਨ੍ਹਾਂ ਦੇ ਭਾਅ ਏਥੋਂ ਹੀ ਬੋਲਕੇ ਦਸ ਦਿਆਂਗਾ ।"

"ਚੰਗਾ ।" ਪਤਨੀ ਪੌੜੀ ਤੇ ਚੜ੍ਹਦੀ ਹੋਈ ਕਹਿੰਦੀ ਹੈ ਤੇ ਸੁਭਾਵਕ ਤੌਰ ਤੇ, ਝਟ ਹੀ ਮੈਨੂੰ ਵੇਖ ਲੈਂਦੀ ਹੈ ।

"ਸੇਠਾਣੀ ਜੀ । ਨਮਸਤੇ, ਸਿਰਫ ਇਕ ਬੇਲਚਾ, ਕੋਲੇ ਦਾ ਮੇਰੀ ਬਾਲਟੀ ਵਿਚ—ਮੈਂ ਹੀ ਚੁਕ ਕੇ ਲੈ ਜਾਵਾਂਗਾ । ਕੇਵਲ ਇਕੋ ਹੀ ਬੇਲਚਾ । ਤੁਹਾਡੇ ਕੋਲ ਜਿਹੜਾ ਸਭ ਤੋਂ ਘਟੀਆ ਕੋਲਾ ਹੋਵੇ । ਹਾਂ, ਤੁਹਾਨੂੰ ਇਹਦੇ ਪੈਸੇ ਜ਼ਰੂਰ ਦਿਆਂਗਾ । ਪਰ ਹਾਲੇ ਨਹੀਂ । ਇਸ ਵੇਲੇ ਨਹੀਂ । ਇਸ ਵੇਲੇ ਨਹੀਂ ।" ਇਕ ਤਾਬੂਤ ਜਿਹੀ ਆਵਾਜ਼ ਹੈ ਇਨ੍ਹਾਂ ਸ਼ਬਦਾਂ ਵਿਚ—"ਇਸ ਵੇਲੇ ਨਹੀਂ ।" ਅਤੇ ਕਿੰਨੀ ਹੈਰਾਨੀ ਨਾਲ ਇਹ ਸ਼ਬਦ ਨੇੜਲੇ ਗਿਰਜੇ ਦੀ ਮੀਨਾਰ ਦੀਆਂ ਘੰਟੀਆਂ ਦੀ ਆਵਾਜ਼ ਨਾਲ ਇਕ-ਸੁਰ ਹੋ ਜਾਂਦੇ ਨੇ ।

"ਆਖਿਰ ਉਹ ਕੀ ਚਾਹੁੰਦਾ ਹੈ ।" ਸੇਠ ਅੰਦਰੋਂ ਪੁਛਦਾ ਹੈ ।

"ਕੋਈ ਵੀ ਨਹੀਂ ।" ਉਹਦੀ ਪਤਨੀ ਚੀਕਦੀ ਹੈ—"ਏਥੇ ਤਾਂ ਕੋਈ ਵੀ ਨਹੀਂ । ਮੈਨੂੰ ਨਾ ਕੁਝ ਵਿਖਾਈ ਦੇਂਦਾ ਏ ਤੇ ਨਾ ਹੀ ਕੁਝ ਸੁਣਦਾ ਹੈ—ਕੇਵਲ ਛੇ ਖੜਕ ਰਹੇ ਨੇ । ਹੁਣ ਸਾਨੂੰ ਦੁਕਾਨ ਬੰਦ ਕਰ ਦੇਣੀ ਚਾਹੀਦੀ ਹੈ । ਸਰਦੀ ਖਤਰਨਾਕ ਹੋ ਗਈ ਹੈ । ਕਲ੍ਹ ਫੇਰ ਸਾਨੂੰ ਕਾਫੀ ਕੰਮ ਕਰਨਾ ਪਵੇਗਾ ।"

ਉਹ ਕੁਝ ਵੀ ਨਾ ਵੇਖਦੀ ਅਤੇ ਕੁਝ ਵੀ ਨਾ ਸੁਣਨ ਦਾ ਬਹਾਨਾ ਕਰਨ ਦੇ ਬਾਵਜੂਦ ਆਪਣੇ ਲੱਕ ਨਾਲ ਬੰਨ੍ਹੇ ਹੋਏ ਫੀਤੇ ਨੂੰ ਜ਼ਰਾ ਢਿੱਲਾ ਕਰਕੇ ਹਿਲਾਂਦੀ ਹੋਈ ਇਸ਼ਾਰੇ ਨਾਲ ਹੀ ਮੈਨੂੰ ਦਫ਼ਾ ਹੋਣ ਲਈ ਕਹਿੰਦੀ ਹੈ ਅਤੇ ਬਦ-ਕਿਸਮਤੀ ਨਾਲ ਉਹ ਇੰਜ ਕਰਨ 'ਚ ਸਫਲ ਵੀ ਹੋ ਜਾਂਦੀ ਹੈ । ਮੇਰੀ ਬਾਲਟੀ 'ਚ ਇਕ ਘੋੜੇ ਵਾਲੇ ਸਾਰੇ ਗੁਣ ਤਾਂ ਮੌਜੂਦ ਨੇ ਪਰ ਉਹਦੇ 'ਚ ਡਟੇ ਰਹਿਣ ਦੀ ਸ਼ਕਤੀ ਨਹੀਂ ਹੈ । ਉਹ ਬਹੁਤ ਹੀ ਬੇਵਜ਼ਨ ਤੇ ਹੌਲੀ ਹੈ । ਇਕ ਔਰਤ ਦਾ ਪੱਲੂ ਵੀ ਉਹਨੂੰ ਹਵਾ 'ਚ ਉਡਾ ਸਕਦਾ ਹੈ ।

"ਕਮੀਨੀ ਔਰਤ ।" ਮੈਂ ਚੀਕਦਾ ਹਾਂ । ਉਹ ਮੁੜਕੇ ਦੁਕਾਨ 'ਚ ਜਾਂਦੀ ਹੋਈ ਗੁਸੇ ਅਤੇ ਵਿਸ਼ਵਾਸ ਨਾਲ ਆਪਣੇ ਮੁਕੇ ਨੂੰ ਹਵਾ 'ਚ ਉਲਾਰਦੀ ਹੈ ।

"ਕਾਮਨੀ ।" ਮੈਂ ਉਤਰ 'ਚ ਚੀਕਦਾ ਹਾਂ—"ਇਕ ਬੇਲਚਾ ਭਰ ਘਟੀਆ ਕੋਲੇ ਦੀ ਬੇਨਤੀ ਕੀਤੀ ਪਰ ਤੂੰ ਨਾ ਦੇ ਸਕੀ ।"

ਅਤੇ ਇਹਦੇ ਨਾਲ ਹੀ, ਮੈਂ ਬੁਲੰਦੀਆਂ 'ਚ ਬਰਫ ਦੀਆਂ ਪਹਾੜੀਆਂ ਵਾਲੇ ਇਲਾਕੇ ਵਲ ਉਡ ਜਾਂਦਾ ਹਾਂ ਅਤੇ ਸਦਾ ਲਈ ਗੁੰਮ ਹੋ ਜਾਂਦਾ ਹਾਂ । ●

ਅਨੁਵਾਦ : ਸੁਰਿੰਦਰ ਕੌਰ

# ਕੰਪਨੀ ਦੀ ਮਸ਼ਹੂਰੀ ਲਈ

—ਫੂਲ ਚੰਦ ਮਾਨਵ

ਮੇਰੀ ਅਜਿਹੀ ਕੋਈ ਸੱਮਸਿਆਂ ਨਹੀਂ ਹੈ। ਉਸਨੇ ਕਿਹਾ ਅਤੇ ਧੁਪ ਵੱਲ ਪਿੱਠ ਕਰ ਲਈ। ਇਕ ਲੰਮਾਂ ਪਰਛਾਵਾਂ ਬਾਰਾਂਸਿੰਗੇ ਦੇ ਸਿੰਗਾਂ ਵਾਂਗ ਉਸਦੇ ਸਾਹਵੇਂ ਵਿਛੀ ਕਾਲੀ ਸੜਕ 'ਤੇ ਸਿੱਧਾ ਪਸਰ ਗਿਆ।

ਤਿੰਨ ਹਫਤੇ ਪਹਿਲਾਂ ਵੀ, ਕਿਸੇ ਸਵਾਲ ਦੇ ਜਵਾਬ ਵਿਚ ਉਸਨੇ ਕਿਸੇ ਹੋਰ ਨੂੰ ਇਹੋ ਜਵਾਬ ਦਿਤਾ ਸੀ। ਪਰ ਉਦੋਂ ਮੈਂ ਇਨ੍ਹਾਂ ਸ਼ਬਦਾਂ ਤੇ ਇੰਨਾਂ ਵਜ਼ਨ ਦੇ ਕੇ ਨਹੀਂ ਸਾਂ ਸੋਚਦਾ। ਅਤੇ ਅੱਜ ਕਿਉਂਕਿ ਉਸਨੇ ਮੁੜ ਆਪਣਾ ਉਹੋ ਜਵਾਬ ਮੇਰੇ ਸਵਾਲ ਤੇ ਦੁਹਰਾਇਆ ਸੀ, ਇਸ ਲਈ ਮੈਨੂੰ ਚੁਭਿਆ ਸੀ।

ਇਸਦੀ ਸਮਸਿਆ ਕੀ ਹੋ ਸਕਦੀ ਹੈ ? ਇਸ ਬਾਰੇ ਮੈਂ ਰਾਹ ਚਲਦਾ ਸੋਚਣ ਲੱਗਾ ਅਤੇ ਕੁਝ ਠੋਸ ਜ਼ਰੂਰਤਾਂ ਮੇਰੀ ਪਕੜ ਵਿਚ ਆ ਗਈਆਂ ਸਨ।

ਕੁਲੀ, ਗੁਲੀ ਅਤੇ ਜੁਲੀ ਦੀ ਉਸਨੂੰ ਜ਼ਰੂਰਤ ਨਹੀਂ ਸੀ। ਉਂਜ ਭਾਵੇਂ ਮਾਂ-ਪਿਓ ਵਲੋਂ ਤਿੰਨ ਸੌ ਦਾ ਚੈਕ ਹਰ ਮਹੀਨੇ ਉਸਦੇ ਨਾਂ ਬੈਰੰਗ ਲਿਫਾਫੇ ਵਾਂਗ ਝੱਟ ਆ ਜਾਂਦਾ ਸੀ। ਉਹ ਉਦੋਂ ਕਾਲਜ ਦਾ ਵਿਦਿਆਰਥੀ ਸੀ ਅਤੇ ਜਾਂਣ ਬੁਝ ਕੇ ਆਪਣੀ ਪੜ੍ਹਾਈ ਵੀ ਉਸਦੀ ਆਪਣਾ ਸਮਸਿਆ ਨਹੀਂ ਸੀ, ਸਗੋਂ ਉਸਦੇ ਮਾਂਪਿਆਂ ਦੇ ਦਿਲ ਨੂੰ ਸੱਟ ਨਾ ਵਜੇ, ਇਸੇ ਲਈ ਉਹ ਪੜ੍ਹਦਾ ਆ ਰਿਹਾ ਸੀ।

ਪੜ੍ਹਨ ਅਤੇ ਨਾ ਪੜ੍ਹਨ ਵਿਚਾਲੇ ਉਸਦੀ ਹਾਲਤ ਬਾਰੇ ਸੋਚਕੇ ਮੈਂ ਇਹ ਫੈਸਲਾ ਕਰ ਚੁਕਾ ਸਾਂ ਕਿ ਹੁਣ ਉਸ ਦੀ ਸਮਸਿਆ ਵਧੇਰੇ ਗੁੰਝਲਦਾਰ ਹੁੰਦੀ ਜਾਵੇਗੀ। ਜਿਵੇਂ ਕਿ ਮੈਨੂੰ ਉਸੇ ਦੇ ਇਕ ਮਿੱਤਰ ਤੋਂ ਪਤਾ ਲੱਗਾ ਸੀ।

ਇਕ ਦਿਨ ਉਸਨੇ ਕਿਸੇ ਤੀਜੀ ਥਾਂ ਸੰਪਰਕ ਸਥਾਪਤ ਕਰਨ ਦੀ ਗੱਲ ਕੀਤੀ ਸੀ ਅਤੇ ਉਹ ਉਸਨੂੰ ਉਸੇ ਹਫਤੇ ਨੇਪਰੇ ਵੀ ਚਾੜ੍ਹ ਦੇਣਾ ਚਾਹੁੰਦਾ ਸੀ। ਵਾਕਫੀਅਤ ਹਾਸਲ ਕਰ ਲੈਣ ਉਪਰੰਤ ਉਸਦੀ ਇਹ ਸਮਸਿਆ ਵੀ ਕੋਈ ਸਮਸਿਆ ਨਹੀਂ ਰਹੇਗੀ, ਇਹੋ ਸੋਚਕੇ ਅਗਾਂਹ ਉਸਨੂੰ ਵਾਕਫ ਕਰਵਾਇਆ ਗਿਆ ਸੀ। ਖੁਦ ਉਹ ਕਦੇ ਉਸਨੂੰ ਵੀ ਭੁਲ ਸਕਦਾ ਹੈ, ਉਸਦੇ ਮਿੱਤਰ ਨੇ ਕਦੇ ਨਹੀਂ ਸੀ ਸੋਚਿਆ। ਅਜਿਹਾ ਸੋਚਣ ਦੀ ਸਥਿਤੀ ਵੀ ਆਵੇਗੀ, ਇਸ ਨਾਲ ਵੀ ਉਹ ਸਹਿਮਤ ਨਹੀਂ ਸੀ। ਹੁਣ ਉਹ ਸਿੱਧਾ ਗੱਲਾਂ ਕਰਨ ਲੱਗਾ ਸੀ ਅਤੇ ਵਿਚਲੀ ਕੜੀ ਉਸ ਰਾਹ 'ਚੋਂ ਹਟ ਗਈ ਜਾਪਦੀ ਸੀ।

'ਚਾਹ ਤਾਂ ਤੂੰ ਪੀਵੇਂਗਾਨਾ?' ਸਿੱਧਾ ਸੁਆਲ ਕੀਤਾ ਸੀ, ਉਸਦੇ ਜਾਣੇ ਪਛਾਣੇ ਸੁਰ ਤੋਂ ਉਪਰ ਉਠਦਿਆਂ। ਮੇਰੀ ਅਜਿਹੀ ਕੋਈ ਸਮਸਿਆ ਨਹੀਂ ਹੈ। ਤੁਹਾਡੇ ਘਰ ਚਾਹ ਬਣੇਗੀ ਤਾਂ ਪੀਣੀ ਹੀ ਪਵੇਗੀ। ਨਹੀਂ ਤਾਂ ਮੇਰਾ ਕੀ ਹੈ, ਸਭ ਚਲਦਾ ਹੈ।

ਉਨ੍ਹੀਂ ਦਿਨੀਂ ਲੱਗਾ ਸੀ ਕਿ ਇਹ ਤਾਂ ਸਾਧੂ ਹੋ ਚਲਿਆ ਹੈ ਅਤੇ ਸੰਤੋਖੀ ਹੋਣਾ ਚਾਹ ਰਿਹੈ। ਉਨ੍ਹਾਂ ਦੀ ਗੱਲ ਸੁਣਦਿਆ ਉਦੋਂ ਮੈਂ ਹੱਸ ਪਿਆ ਸਾਂ। ਕਿਉਂਕਿ ਉਹ ਨਾ ਤਾਂ ਸਾਧੂ ਬਣ ਸਕਦਾ ਸੀ ਅਤੇ ਨਾ ਹੀ ਉਸਨੂੰ ਸੰਤੋਖੀ ਦੀ ਜਮਾਤ ਵਿਚ ਹੀ ਰਖਿਆ ਜਾ ਸਕਦਾ ਸੀ।

ਦੋ ਮਹੀਨੇ ਬੀਤ ਚੁਕੇ ਸਨ ਤੇ ਉਸਦਾ ਮਨ ਅਜੇ ਵੀ ਨਹੀਂ ਸੀ ਟਿਕ [ਰ]ਿਹਾ। ਸਵੇਰੇ ਦੇਰ ਨਾਲ ਉਠਣ ਦੀ ਆਦਤ ਉਸ ਤੋਂ ਟਾਲੀ ਨਹੀਂ ਸੀ ਜਾਂਦੀ ਅਤੇ ਰਾਤੀਂ ਦੇਰ ਤੀਕ ਬੈਠਣ ਤੋਂ ਉਹ ਟਲਦਾ ਨਹੀਂ ਸੀ। ਹਰ ਸ਼ਾਮ ਉਸਦੀ ਪਹਿਲਾਂ ਹੀ ਰੁਝੀ ਹੁੰਦੀ ਸੀ। ਕਦੇ ਫੱਵਾਰੇ ਕੋਲ ਕਿਸੇ ਨੂੰ ਮਿਲਣਾ ਹੁੰਦਾ ਜਾਂ ਕਦੇ ਜਾਪਾਨੀ ਬਾਗ ਵਿਚ ਕੋਈ ਦਾਅਵਤ। ਕਦੇ ਕਿਸੇ ਜ਼ਰੂਰੀ ਕੰਮ ਕੈਂਪਸ ਜਾਣਾ ਹੁੰਦਾ, ਯਨੀਵਰਸਿਟੀ ਵੱਲ, ਜਾਂ ਕਦੇ ਟਿਊਬਵੈਲ ਦੇ ਲਾਗੇ ਹੀ ਉਸਦੀ ਸ਼ਾਮ ਇੰਤਜ਼ਾਰ ਵਿਚ ਗੁਜ਼ਰਦੀ।

ਕਾਫ਼ੀ ਹਾਊਸ ਜਾਣ ਤੋਂ ਕਦੇ ਉਹ ਖੁੰਝਿਆ ਹੋਵੇ ਅਜਿਹਾ ਯਾਦ ਨਹੀਂ ਸੀ ਆ ਰਿਹਾ। ਦਿਲੋਂ ਤਾਂ ਉਹ ਰੋਜ਼ ਸ਼ਾਮੀ ਛੇ ਅਤੇ ਸੱਤ ਦੇ ਵਿਚਕਾਰ ਕਾਫੀ ਹਾਊਸ ਦੇ ਨੇੜੇ ਤੇੜੇ ਹੀ ਘੁੰਮ ਰਿਹਾ ਹੁੰਦਾ ਸੀ। ਇਕ ਇਕ ਕਰਕੇ ਕਈ ਜਾਣੇ ਪਛਾਣੇ ਚਿਹਰੇ ਉਸਦੇ ਅੱਗੇ ਆਂਦੇ ਅਤੇ ਉਹ ਦਿਨ ਵੇਲੇ ਨਜ਼ਰ ਆਉਂਦੇ ਸੁਪਨੇ ਵਾਂਗ ਉਨ੍ਹਾਂ ਨਾਲ ਗੱਲੀਂ ਰੁਝਾ ਟੁਰਦਾ ਜਾਂਦਾ।

ਸ਼ਨੀਵਾਰ ਦੀ ਸ਼ਾਮ ਉਸਦੇ ਨਿਜੀ ਮਾਮਲਿਆਂ ਲਈ ਹੀ ਰਿਜ਼ਰਵ ਰਹਿੰਦੀ ਸੀ, ਇਹ ਉਸਨੇ ਕਈ ਵਾਰ ਦਸਿਆ ਸੀ। 'ਕੀ ਕਰਨਾ ਹੈ' ਦੇ ਉਤਰ ਵਿਚ ਉਹ ਕਈ ਵਾਰ

ਟਾਲਣ ਦੀ ਕੋਸ਼ਿਸ਼ ਕਰਕੇ ਵੀ ਟਾਲ ਨਹੀਂ ਸੀ ਸਕਦਾ। ਅੰਤ ਉਸਨੂੰ ਮੱਲੋਮੱਲੀ ਸਭ ਕੁਝ ਦੱਸਣਾ ਹੀ ਪੈਂਦਾ ਕਿ ਹਫਤੇ ਦੀ ਸਾਰੀ ਡਾਕ ਉਹ ਉਸੇ ਸ਼ਾਮ ਹੀ ਤਾਂ ਕਢਦਾ ਹੈ। ਤੇ ਕੋਈ ਵੀ ਪੱਤਰ ਉਹ ਪੈਂਡਿੰਗ ਨਹੀਂ ਰਹਿਣ ਦਿੰਦਾ। ਸ਼ਨੀਚਰ ਦੀ ਸ਼ਾਮ ਡਾਕ ਕੱਢ ਕੇ ਉਸਨੂੰ ਉਂਜ ਵੀ ਤਸਲੀ ਰਹਿੰਦੀ ਹੈ ਕਿ ਐਤਵਾਰ ਨੂੰ ਸਫਰ ਕਰਕੇ ਸਾਰੀ ਡਾਕ ਸੋਮ-ਵਾਰ ਤੀਕ ਆਪਣੇ ਟਿਕਾਣੇ ਜਾ ਲਗਦੀ ਹੈ ਤੇ ਫੇਰ ਅਗਲਾ ਸਾਰਾ ਹੰਫਤਾ ਉਹ ਚਿੱਠੀਆਂ ਦੇ ਜਵਾਬ ਪੜ੍ਹਦਾ ਰਹਿੰਦਾ ਹੈ। ਖਤ ਪਾ ਕੇ, ਉਨ੍ਹਾਂ ਦੇ ਜੁਆਬ ਦੀ ਉਡੀਕ ਉਸਨੇ ਉਚੇਚੀ ਕਦੇ ਕੀਤੀ ਹੋਵੇ, ਅਜਿਹੀ ਗੱਲ ਨਹੀਂ, ਤਾਂ ਵੀ ਉਸਦੇ ਪੱਤਰਾਂ ਨੂੰ ਰਿਸਪਾਂਸ ਮਿਲਦਾ ਸੀ। ਇਹੋ ਉਸਦਾ ਆਪਣਾ ਯਕੀਨ ਹੈ। ਜ਼ਰੂਰੀ ਤਾਰਾਂ ਅਤੇ ਐਕਸਪ੍ਰੈਸ ਚਿੱਠੀਆਂ ਨੂੰ ਉਹ ਤੁਰੰਤ ਨਿਪਟਾ ਦੇਂਦਾ ਹੈ, ਕਹਿ ਕੇ, ਸੋਚਕੇ ਵੀ, ਉਸਦੀ ਇਹ ਧਾਰਨਾ ਉਸਨੂੰ ਖਿਚੀ ਜਾਂਦੀ ਹੈ। ਫੇਰ ਉਹ ਆਪਣੇ ਆਮ ਜੀਵਨ ਦੇ ਹਾਦਸਿਆਂ ਨੂੰ ਲੈ ਕੇ ਭਾਂਤ ਭਾਂਤ ਦੀਆਂ ਚਿੱਠੀਆਂ ਲਿਖਣ ਲੱਗਦਾ ਹੈ।

ਦੋਸਤਾਂ ਦੇ ਸਾਧਾਰਨ ਸਦੇ ਤੇ ਇਕ ਦਿਨ ਉਸਨੇ ਬਾਈ ਸੈਕਟਰ ਆਉਣਾ ਵੀ ਮੰਨ ਲਿਆ ਸੀ, ਪਰ ਉਹ ਉਨ੍ਹਾਂ ਨਾਲ ਵਧ ਤੋਂ ਵਧ ਅੱਧਾ ਕੁ ਘੰਟਾ ਹੀ ਗੁਜ਼ਾਰੇਗਾ, ਇਹ ਨਿਸਚਾ ਕਰਕੇ ਆਇਆ ਸੀ। ਕਈ ਦੋਸਤ ਖਫਾ ਵੀ ਹੋਏ ਸਨ ਕਿ ਉਸ ਦੀਆਂ ਆਮ ਜ਼ਰੂਰਤਾਂ ਸਨ, ਅਤੇ ਫੇਰ ਉਸਦੇ ਆਪਣੇ ਸ਼ਬਦਾਂ ਵਿਚ ਉਸਦੀ ਕੋਈ ਅਜਿਹੀ ਸਮੱਸਿਆ ਵੀ ਨਹੀਂ ਸੀ। ਤਾਂ ਵੀ ਅਜਿਹਾ ਉਹ ਕਿਉਂ ਲੋਚਦਾ ਸੀ।

ਕਈ ਦੋਸਤਾਂ ਨੂੰ ਨਾਰਾਜ਼ ਕਰਕੇ ਵੀ ਉਹ ਵਿਚਾਲੇ ਹੀ ਸੰਗ ਛੱਡ ਕੇ ਟੁਰ ਗਿਆ ਸੀ ਕਿ ਉਸਦੀ ਕੋਈ ਅਜਿਹੀ ਸਮਸਿਆ ਨਹੀਂ ਹੈ।

ਉਸ ਦਿਨ ਉਹ 'ਸਾਈਕਲ ਤੇ ਸੀ ਤੇ ਦੋ ਤਿੰਨ ਚੇਲਿਆਂ ਨੂੰ ਨਾਲ ਲੈ ਕੇ ਟੁਰਦਾ ਨਜ਼ਰ ਆ ਰਿਹਾ ਸੀ। ਕਵੀ ਲੋਕਾਂ ਨਾਲ ਹੱਥ ਮਿਲਾਉਂਦਾ, ਸਿਰ ਹਿਲਾਉਂਦਾ, ਪੱਗ ਸੰਭਾਲਦਾ ਹੱਸਦਾ, ਖਿੜਦਾ ਉਹ ਅੱਗ ਨਿਕਲ ਰਿਹਾ ਸੀ ਕਿ ਚੇਲਾ-ਚੌਂਕੜੀ ਨਿਮਰ ਭਾਵਨਾ ਨਾਲ ਸਿਰ ਲਮਕਾਈ ਉਸਦਾਂ ਪਿਛਾ ਕਰ ਰਹੀ ਸੀ। ਉਸਨੂੰ ਉਦੋਂ ਚੇਤੇ ਆਇਆ ਕਿ ਉਨ੍ਹਾਂ ਵਿਚ ਉਸਦੀ ਹਾਂ ਵਿਚ ਹਾਂ ਮਿਲਾਉਣ ਵਾਲਾ ਅਸਲ ਸ਼ਿਸ਼ ਵੀ ਸ਼ਾਮਲ ਸੀ ਜਿਸਨੂੰ ਉਸਨੇ ਪਿਛਲੇ ਸੱਤ ਅੱਠ ਮਹੀਨਿਆਂ ਤੋਂ ਘੱਟ ਮੂੰਹ ਲਾਉਣਾ ਚਾਹਿਆ ਸੀ।

ਮੂੰਹ ਲਾਉਣ ਦੀ ਭਾਵੇਂ ਉਸਦੀ ਕੋਈ ਅਜਿਹੀ ਵਡੀ ਸਮਸਿਆ ਨਹੀਂ ਸੀ, ਤਾਂ ਵੀ ਜਾਣ ਬੁੱਝ ਕੇ ਉਹ ਹੈਰਾਨੀ ਪ੍ਰਗਟਾਉਣਾ ਚਾਹੁੰਦਾ ਸੀ। ਚਾਰ ਲੋਕਾਂ ਵਿਚ ਜੇ ਉਸਨੂੰ ਕਿਧਰੇ ਉ ਮਿਲ ਵੀ ਜਾਂਦਾ ਤਾਂ ਉਸਨੂੰ ਪਛਾਣਨ ਤੋਂ ਵੀ ਉਹ ਪਰੇ ਹਟਣ ਲੱਗਾ ਸੀ।

ਉਸਤਾਦ ਦੇ ਸ਼ਗਿਰਦਾਂ ਵਿਚ ਕਿਉਂਕਿ ਉਹ ਨੰਬਰ ਇਕ ਦਾ ਬਰਖੁਰਦਾਰ ਸੀ, ਇਸ ਲਈ ਉਸਦੇ ਛਪੇ
ਅਤੇ ਵਾਪਸ ਆਏ ਪਤਰਾਂ ਦਾ ਲੇਖਾ ਰੱਖਣ ਵਿਚ
ਦਿਲਚਸਪੀ ਲੈਂਦਾ ਸੀ। ਕਿਸ ਪਰਚੇ ਦੇ ਕਿਹੜੇ
ਵਿਚ ਉਸਦੇ ਉਸਤਾਦ ਦਾ ਕੀ ਛਪਿਆ ਹੈ, ਅਤੇ
ਉਸਨੂੰ ਕਿਸੇ ਸੱਜਣ ਤੋਂ ਮਿਲ ਸਕਦਾ ਹੈ, ਇਸ ਦਾ
ਵਿਸ਼ਥਾਰ ਸਹਿਤ ਉਹ ਉਸਤਾਦ ਅੱਗੇ ਜਾ ਪੇਸ਼ ਕਰ
ਕੋਸ਼ਿਸ਼ ਅਤੇ ਲਗਨ ਨਾਲ ਜਦੋਂ ਤੀਕ ਲੋੜੀਂਦੀ
ਦਾ ਅੰਕ ਅਤੇ ਕਾਤਰਾ ਨਾ ਮਿਲ ਜਾਂਦੀਆਂ ਉਦੋਂ ਤੀਕ
ਉਸਦੇ ਘਰ ਤੀਕ ਜਾਂਦਾ ਕਹਿੰਦਾ ਅਤੇ ਰਾਹ ਵਿਚ
ਜਾਣ ਤੇ ਨਾਲ ਚੱਲਣ ਦੀ ਤਜਵੀਜ਼ ਪੇਸ਼ ਕਰਦਾ ਰਹਿੰ

ਸਪਸ਼ਟ ਸ਼ਬਦਾਂ ਵਿਚ ਉਸਤਾਦ ਦੀ ਬੁਰਾਈ
ਕਿਤੇ ਉਸਦੇ ਸਾਹਵੇਂ ਕੀਤੀ ਗਈ ਹੁੰਦੀ ਤਾਂ ਉਸਤਾਦ
ਕੰਨਾਂ ਤੀਕ ਪਹੁੰਚਾਉਣ ਦਾ ਉਸਦਾ ਹੌਂਸਲਾ ਨਹੀਂ
ਕਿਉਂਕਿ ਉਸਦੀ ਅਜਿਹੀ ਕੋਈ ਨਿਜੀ ਸਮਸਿਆ
ਸੀ, ਇਸ ਲਈ ਸਿਰ ਕੱਜ ਕੇ ਤੁਰਨ ਵਿਚ ਉਸਨੂੰ
ਕੁਝ ਸੁਖ ਜਿਹਾ ਮਿਲਣ ਲੱਗਾ ਸੀ। ਇਸ ਉਤਲੀ
ਛਾਂ ਕਦੇ ਕਦੇ ਉਸਨੂੰ ਆਪਣੇ ਉਸਤਾਦ ਦੀ ਮਿਹਰ
ਲਗਦੀ ਸੀ।

ਉਸਨੂੰ ਯਾਦ ਸੀ ਪਿਛਲੇ ਹਫਤੇ ਉਸਤਾਦ ਨੇ
ਤਿੰਨ ਨਵੀਂਆਂ ਪੁਸ਼ਤਕਾਂ ਦਿਤੀਆਂ ਸਨ ਜੋ ਉਸ
ਸਮੀਖਿਆ ਲਈ ਪੁੱਜੀਆਂ ਸਨ। ਉਸਤਾਦ ਕੋਲ ਪੁਸ
ਪੜ੍ਹਨ ਦਾ ਸਮਾਂ ਕਿੱਥੇ ਸੀ, ਪੁਸਤਕਾਂ ਦਾ ਮੂੰਹ ਮੁਹ
ਵੇਖ ਕੇ ਹੀ ਉਨ੍ਹਾਂ ਦੀ ਸਮੀਖਿਆ ਲਿਖ ਦੇਣ ਵਿਚ ਉਸ
ਮਾਹਿਰ ਸ਼ੀ! ਇਸ ਲਈ ਉਸਨੇ ਪੁਸਤਕਾਂ ਸ਼ਾਗਿਰਦ
ਸਪੁਰਦ ਕਰ ਦਿੱਤੀਆਂ ਸਨ।

ਨਾਮੀਂ-ਗਰਾਮੀਂ ਕਈ ਲੇਖਕਾਂ ਸਾਹਿਤਕਾਰਾਂ
ਉਸਦੇ ਆਪਣੇ ਸ਼ਗਿਰਦ ਦੀ ਜਾਣ-ਪਛਾਣ ਖੁਲ੍ਹੇ
ਵਿਚ ਕਰਵਾਈ ਸੀ ਜਿਸਦੇ ਸਹਾਰੇ ਉਹ ਕਦੇ ਵੀ
ਪਾਸੋਂ ਕੋਈ ਅਜਿਹਾ ਲਾਭ ਲੈ ਸਕਦਾ ਸ਼ੀ, ਜਿਸ
ਉਸਤਾਦ ਦੇ ਨਾਂ ਨੂੰ ਵੱਟਾ ਨਾ ਲਗੇ।

ਸਮਸਿਆਵਾਂ ਤੋਂ ਮੁਕਤ ਉਸਦੇ ਰੋਜ ਦੇ ਕੰਮਾਂ
ਜਦ ਅੱਜ ਵੀ ਕਦੇ ਮੈਂ ਸੋਚਦਾ ਤਾਂ ਖਿੜਖਿੜਾ ਕੇ ਹੱਸ
ਹਾਂ ਜਾਂ ਉਸਦੇ ਹੀ ਸ਼ਬਦਾਂ ਵਿਚ ਧੁੱਪ ਵੱਲ ਮੂੰਹ
ਦੁਹਰਾਉਂਦਾ ਹਾਂ—'ਮੇਰੀ ਕੋਈ ਅਜਿਹੀ ਸਮ
ਨਹੀਂ ਹੈ।

ਫੂਲ ਚੰਦ
ਐਚ 51 ਸਿਵਲ ਸ
ਬਠਿੰਡਾ-151

ਭਾਰਤ-ਸੋਵੀਅਤ ਸਾਂਝਾ ਬਿਆਨ

# ਅਮਨ ਕਿਵੇਂ ਉਸਾਰਿਆ ਜਾਵੇ

ਪ੍ਰਧਾਨ ਮੰਤਰੀ ਮੋਰਾਰਜੀ ਡੀਸਾਈ ਦੇ ਸੋਵੀਅਤ ਯੂਨੀਅਨ ਦੇ ਦੌਰੇ ਅਤੇ ਸੋਵੀਅਤ ਨੇਤਾਵਾਂ ਨਾਲ ਉਹਨਾਂ ਦੀਆਂ ਗਲਾਂ ਬਾਤਾਂ ਮਗਰੋਂ ਜਾਰੀ ਕੀਤੇ ਗਏ ਸਾਂਝੇ ਬਿਆਨ ਤੋਂ ਦੋ ਸਪਸ਼ਟ ਸਿੱਟੇ ਉਭਰ ਕੇ ਸਾਹਮਣੇ ਆਉਂਦੇ ਹਨ। ਪਹਿਲਾ ਇਹ ਕਿ ਅਮਨ ਅਵੰਡ ਹੈ, ਅਤੇ ਦੂਜਾ ਇਹ ਕਿ ਅਮਨ ਸਮਤ ਕੋਈ ਵੀ ਚੀਜ਼ 'ਆਪਣੇ ਆਪ ਨਹੀਂ ਆ ਜਾਵੇਗੀ, ਪਰ ਫੇਰ ਵੀ ਸਾਨੂੰ ਕੋਸ਼ਿਸ਼ ਕਰਦੇ ਰਹਿਣਾ ਚਾਹੀਦਾ ਹੈ।'

ਸਦੀਵੀ ਅਮਨ ਦੀ ਭਾਲ ਲਈ ਭਾਰਤ ਦੇ ਸੋਵੀਅਤ ਯੂਨੀਅਨ ਮਿਲਕੇ ਕਿੰਨੇ ਅਣਥਕ ਰੂਪ ਤੇ ਕਿੰਨੀ ਸਫਲਤਾ ਨਾਲ ਕੰਮ ਕਰਦੇ ਰਹੇ ਹਨ ਇਹ ਗਲ ਹੁਣ ਸਮਕਾਲੀ ਇਤਿਹਾਸ ਦਾ ਹਿੱਸਾ ਬਣ ਚੁਕੀ ਹੈ।

ਦੋਵੇਂ ਦੇਸਾਂ ਨੇ ਜਿਸ ਗਲ ਦਾ ਉਹ ਪਰਚਾਰ ਕਰਦੇ ਹਨ ਉਸਨੂੰ ਸਦਾ ਹੀ ਅਮਲੀ ਰੂਪ ਦੇਣ ਦੀ ਜੁਰਅਤ ਕੀਤੀ ਹੈ। ਇਸ ਗੱਲ ਉਤੇ ਜ਼ੋਰ ਦੇਂਦਿਆਂ ਕਿ ਸ਼ਾਂਤਮਈ ਸਹਿਹੋਂਦ ਮਨੁੱਖੀ ਮਾਮਲਿਆਂ ਦੀ ਇਸ ਨਾਜ਼ੁਕ ਘੜੀ ਸਮੇਂ ਇਕੋ-ਇਕ ਸਿਆਣੀ ਨੀਤੀ ਹੈ ਉਨ੍ਹਾਂ ਨੇ ਠੀਕ ਇਸੇ ਆਧਾਰ ਉਤੇ ਆਪਣੇ ਦੁਪਾਸੜ ਸੰਬੰਧਾਂ ਦਾ ਸੰਚਾਲਨ ਕੀਤਾ ਹੈ।

ਸਭ ਤੋਂ ਵੱਡੇ ਸਮਾਜਵਾਦੀ ਦੇਸ ਤੇ ਇਕ ਮੁਖ ਏਸ਼ੀਆਈ ਤਾਕਤ ਭਾਰਤ ਵਿਚਲੇ ਏਨੇ ਮਿਤਰਤਾ ਪੂਰਨ ਸੰਬੰਧਾਂ ਨੇ ਸਥਿਰਤਾ ਤੇ ਅਮਨ ਵਲ ਆਪਣੇ ਵਲੋਂ ਕੋਈ ਘੱਟ ਹਿੱਸਾ ਨਹੀਂ ਪਾਇਆ। ਬਦਕਿਸਮਤੀ ਨਾਲ ਹਾਲੇ ਵੀ ਕੁਝ ਦੇਸਾਂ ਦੀਆਂ ਨੀਤੀਆਂ ਨੂੰ ਹੈਂਕੜ ਤੇ ਤਰਕਹੀਣਤਾ ਨਿਰਧਾਰਤ ਕਰਦੀਆਂ ਹਨ ਜਿਹੜੇ ਜੰਗ ਨੂੰ ਆਪਣੇ ਖੁਦਗਰਜ਼ ਟੀਚੇ ਪਰਾਪਤ ਕਰਨ ਲਈ ਇਕ ਨਿਗੂਣੀ ਜਿਹੀ ਕੀਮਤੀ ਸਮਝਦੇ ਹਨ। ਸਿੱਟੇ ਵਜੋਂ ਗੜਬੜ ਵਾਲੀਆਂ ਥਾਵਾਂ ਦੀ ਭਰਮਾਰ ਹੋ ਗਈ ਹੈ ਅਤੇ ਸਿਰ-ਫਿਰੇ ਲੋਕ ਉਨ੍ਹਾਂ ਨੂੰ ਜੋੜਨ ਵਾਲੀ ਇਕ ਲਾਈਨ ਖਿੱਚ ਦੇਂਦੇ ਹਨ ਅਤੇ ਇਸਨੂੰ 'ਸੰਕਟ ਦੇ ਗੋਲ-ਖੰਡ' ਦਾ ਨਾਂਅ ਦੇਂਦੇ ਹਨ। ਕਿਹਾ ਜਾਂਦਾ ਹੈ ਕਿ ਹੁਣ ਅਜਿਹਾ ਇਕ ਗੋਲ-ਖੰਡ ਮੌਜੂਦ ਹੈ ਜਿਹੜਾ ਦੱਖਣ-ਪੂਰਬ ਏਸ਼ੀਆ ਤੋਂ ਮਧ ਪੂਰਬ ਤੱਕ ਫੈਲਿਆ ਹੋਇਆ ਹੈ।

ਭਾਰਤ ਸੋਵੀਅਤ ਬਿਆਨ ਏਸ਼ੀਆ ਸਮੇਤ ਸੰਸਾਰ ਦੇ ਸਭ ਭਾਗਾਂ ਤਕ ਸੁਲਾਹ-ਸਫ਼ਾਈ ਦਾ ਵਿਸਤਾਰ ਕਰਨ ਦਾ ਸੱਦਾ ਦੇਂਦਾ ਹੈ। ਸੁਲਾਹ-ਸਫਾਈ ਦਾ ਮਤਲਬ ਹੈ ਤਾਕਤ ਜਾਂ ਤਾਕਤ ਦੀ ਧਮਕੀ ਦਾ ਤਿਆਗ, ਕੌਮੀ ਖੁਦ-ਮੁਖਤਾਰੀ,



ਭਾਰਤ ਦੇ ਪ੍ਰਧਾਨ ਮੰਤਰੀ ਸ੍ਰੀ ਮੁਰਾਰ ਜੀ ਡੀਸਾਈ ਸੋਵੀਅਤ ਯੂਨੀਅਨ ਦੇ ਪ੍ਰਧਾਨ ਕਾਮਰੇਡ ਐਲ.ਆਈ ਬ੍ਰੇਜ਼ਨੇਵ ਅਤੇ ਪ੍ਰਧਾਨ ਮੰਤਰੀ ਏ.ਐਨ. ਕੋਸੀਗਿਨ ਨਾਲ ਆਪਣੀ ਪਿਛਲੀ ਸੋਵੀਅਤ ਫੇਰੀ ਸਮੇਂ।

ਇਲਾਕਾਈ ਅਖੰਡਤਾ ਤੇ ਸਰਹੱਦਾਂ ਦੀ ਅਲੰਘਤਾ ਦਾ ਆਦਰ ਅਤੇ ਇਕ ਦੂਜੇ ਦੇ ਅੰਦਰੂਨੀ ਮਾਮਲਿਆਂ ਵਿਚ ਗੈਰ ਦਖਲ-ਅੰਦਾਜ਼ੀ। ਗੜਬੜ ਫੈਲਣ ਦਾ, ਭਾਵੇਂ ਉਹ ਦਖਣ-ਪੂਰਬ ਏਸ਼ੀਆ, ਅਫਗਾਨਿਸਤਾਨ, ਇਰਾਨ, ਮਧ ਪੂਰਬ ਵਿਚ ਹੋਵੇ ਜਾਂ ਅਫਰੀਕਾ ਦੇ ਦਖਣ ਵਿਚ, ਇਹੋ ਕਾਰਨ ਨਜ਼ਰ ਆਵੇਗਾ ਕਿ ਇਕ ਜਾਂ ਦੂਜੀ ਤਾਕਤ ਨੇ ਇਹਨਾਂ ਵਿਚੋਂ ਕਿਸੇ ਨਾ ਕਿਸੇ ਅਸੂਲ ਦੀ ਉਲੰਘਣਾ ਕੀਤੀ ਹੈ। ਭਾਰਤ ਤੇ ਸੋਵੀਅਤ ਯੂਨੀਅਨ ਨੇ ਜਿਥੇ ਕਿਤੇ ਵੀ ਅਜਿਹਾ ਹੁੰਦਾ ਹੈ ਦਖਲ ਦੇਣ ਤੇ ਹਥਿਆਰਾਂ ਦਾ ਸਹਾਰਾ ਲੈਣ ਨੂੰ ਬੰਦ ਕਰਨ ਦਾ ਸਦਾ ਦਿਤਾ ਹੈ ਅਤੇ ਅਮਨ ਨੂੰ ਯਕੀਨੀ ਬਣਾਉਣ ਦੇ ਆਧਾਰ ਵਜੋਂ ਸਭ ਰਾਜਾਂ ਦੀ ਕੌਮੀ ਖੁਦ-ਮੁਖਤਾਰੀ ਦਾ ਆਦਰ ਕਰਨ ਦੀ ਅਪੀਲ ਕੀਤੀ ਹੈ।

ਅਫਗਾਨਿਸਤਾਨ ਜਿਥੇ ਇਕ ਨਵਉਮਰ ਇਨਕਲਾਬ ਆਪਣੇ ਪੈਰ ਜਮਾਉਣ ਦੀ ਕੋਸ਼ਿਸ਼ ਕਰ ਰਿਹਾ ਹੈ, ਦੇ ਮਾਮਲੇ ਵਿਚ ਭਾਰਤ ਤੇ ਸੋਵੀਅਤ ਯੂਨੀਅਨ ਨੇ ਦਖਲ ਨਾ ਦੇਣ ਦੀ ਚੇਤਾਵਨੀ ਹੀ ਨਹੀਂ ਦਿਤੀ, ਸਗੋਂ ਅਫਗਾਨਿਸਤਾਨ ਨਾਲ ਮਿਤਰਤਾਪੂਰਨ ਸੰਬੰਧ ਤੇ ਮਿਲਵਰਤਨ ਵਿਕਸਤ ਕਰਨ ਦੇ ਆਪਣੇ ਇਰਾਦੇ ਦਾ ਐਲਾਨ ਵੀ ਕੀਤਾ ਹੈ। ਮਿਤਰਤਾ ਦੇ ਵਿਕਾਸ ਦਾ ਮਤਲਬ ਕੀ ਹੁੰਦਾ ਹੈ ਇਸਦੀ ਵਿਆਖਿਆ ਸੋਵੀਅਤ ਪ੍ਰਧਾਨ ਮੰਤਰੀ ਅਲੈਕਸੀ ਕੋਸੀਗਿਨ ਨੇ ਵਧੇਰੇ ਸਪਸ਼ਟ ਰੂਪ ਵਿਚ ਕਰ ਦਿਤੀ ਸੀ ਜਿਸਨੇ ਮਾਸਕੋ ਵਿਖੇ ਭਾਰਤੀ ਪਤ੍ਰਕਾਰਾਂ ਨੂੰ ਦਸਿਆ ਕਿ ਸੋਵੀਅਤ ਯੂਨੀਅਨ ਅਜ਼ਮਾਇਸ਼ ਦੀ ਘੜੀ ਅਫਗਾਨਿਸਤਾਨ ਦੀ ਰਾਖੀ ਕਰੇਗਾ। 'ਸੋਵੀਅਤ ਯੂਨੀਅਨ ਤੇ ਭਾਰਤ ਦੀਆਂ ਜ਼ੋਰਦਾਰ ਆਵਾਜ਼ਾਂ ਇਸ ਖੇਤਰ ਵਿਚਲੀ ਸਥਿਤੀ ਉਤੇ ਨਿਰਸੰਦੇਹ ਅਨੁਕੂਲ ਪ੍ਰਭਾਵ ਪਾਉਣਗੀਆਂ।

ਜਿਥੋਂ ਤਕ ਮਧ ਪੂਰਬ ਦਾ ਸੰਬੰਧ ਹੈ ਦੋਹਾਂ ਦੇਸਾਂ ਨੇ ਆਪਣੇ ਇਸ ਜਾਣੇ-ਪਛਾਣੇ ਰਵਈਏ ਦਾ ਐਲਾਨ ਕੀਤਾ ਕਿ 'ਸਰਬੰਗੀ ਤੇ ਨਿਆਈ ਨਿਬੇੜਾ' ੧੯੬੭ ਵਿਚ ਹਥਿਆਏ ਸਭ ਅਰਬ ਇਲਾਕਿਆਂ ਤੇ ਇਸਰਾਈਲੀ ਫੌਜਾਂ ਦੀ ਪੂਰਨ ਵਾਪਸੀ ਤੇ ਖੁਦ ਆਪਣਾ ਇਕ ਰਾਜ ਕਾਇਮ ਕਰਨ ਦੇ ਉਨ੍ਹਾਂ ਦੇ ਅਧਿਕਾਰ ਸਮੇਤ ਫਲਸਤੀਨੀਆਂ ਦੇ ਹੱਕੀ ਅਧਿਕਾਰਾਂ ਦੀ ਪਰਾਪਤੀ ਦੇ ਆਧਾਰ ਉਤੇ ਹੀ ਹੋ ਸਕਦਾ ਹੈ।

ਭਾਰਤ ਨੇ, ਜਿਹੜਾ 'ਹਿੰਦ ਮਹਾਸਾਗਰ ਦੇ ਪ੍ਰਸ਼ਨ ਬਾਰੇ ਅਮਰੀਕਾ ਨਾਲ ਦੁਪਾਸੜ ਗਲਾਂ ਬਾਤਾਂ ਮੁੜ ਜਾਰੀ ਕਰਨ ਦੀ ਸੋਵੀਅਤ ਯੂਨੀਅਨ ਦੀ ਤਤਪਰਤਾ ਦੀ ਭਾਰੀ ਪ੍ਰਸ਼ੰਸਾ ਕਰਦਾ ਹੈ, ਅਮਨ ਪ੍ਰਤੀ ਸੋਵੀਅਤ ਵਚਨੱਬਧਤਾ ਦਾ ਇਕ ਵੇਰ ਫੇਰ ਇਕਬਾਲ ਕੀਤਾ। ਇਹ ਗਲ ਚੇਤੇ ਕੀਤੀ ਜਾਵੇਗੀ ਕਿ ਇਹ ਗੱਲਾਂਬਾਤਾਂ ਪਹਿਲਾਂ ਅਮਰੀਕਾ ਨੇ ਮੁਲਤਵੀ ਕਰ ਦਿਤੀਆ ਸਨ, ਫੇਰ ਛੱਡ ਦਿਤੀਆਂ ਸਨ।

ਸੋਵੀਅਤ ਯੂਨੀਅਨ ਤੇ ਭਾਰਤ ਨੇ ਠੀਕ ਹੀ ਇਸ ਗਲ ਉਤੇ ਜ਼ੋਰ ਦਿਤਾ ਕਿ 'ਨਿਸ਼ਸਤਰੀਕਰਨ ਤੋਂ ਬਿਨਾਂ ਸੁਲਾਹ-ਸਫਾਈ ਦਾ ਅਮਲ ਚਲ ਨਹੀਂ ਸਕਦਾ!' ਇੰਜ ਸਾਲਟ-੨ ਸਮਝੌਤੇ ਦਾ "ਹਥਿਆਰਾਂ ਦੀ ਦੌੜ ਬੰਦ ਕਰਨ ਤੇ ਨਿਸ਼ਸਤਰੀਕਰਨ ਵਲ ਅਗੇ ਵਧਣ ਲਈ ਇਕ ਵਧੇਰੇ ਅਨਕੂਲ ਵਾਤਾਵਰਨ" ਲਈ ਇਕ ਸਹਾਈ ਕਦਮ ਵਜੋਂ ਸੁਆਗਤ ਕੀਤਾ ਗਿਆ ਹੈ।

ਉਨ੍ਹਾਂ ਇਸ ਗਲ ਉਤੇ ਵੀ ਠੀਕ ਹੀ ਜ਼ੋਰ ਦਿਤਾ ਹੈ ਕਿ ਫੌਜੀ ਖਰਚ ਵਿਚ ਕਮੀ ਤੇ, ਇੰਜ ਬਚਣ ਵਾਲੀਆਂ ਰਕਮਾਂ ਦੀ ਵਿਕਾਸਾਤਮਕ ਸਹਾਇਤਾ ਵਜੋਂ ਵਰਤੋਂ ਨਿਸ਼ਸਤਰੀਕਰਨ ਦੇ ਕਾਜ ਨੂੰ ਬੜ੍ਹਾਵਾ ਦੇਣਗੀਆਂ।

ਇਹ ਗਲ ਸਮਝ ਵਿਚ ਆਉਣ ਵਾਲੀ ਹੈ ਕਿ "ਸੰਸਾਰ ਰਾਜਨੀਤੀ ਵਿਚ ਇਕ ਸੁਤੰਤਰ ਤੇ ਹਾਂ-ਪੱਖੀ ਅੰਸਰ" ਵਜੋਂ ਗੁਟ-ਨਿਰਲੇਪਤਾ ਦੇ ਰੋਲ ਦਾ ਸੁਆਗਤ ਕੀਤਾ ਗਿਆ ਹੈ। ਇਹ ਸੁਲਾਹ-ਸਫਾਈ ਦੇ ਅਮਲ ਨੂੰ ਡੂੰਘਾ ਕਰੇਗੀ ਅਤੇ ਸਭ ਮਹਾਂਦੀਪਾਂ ਤਕ ਇਸਦਾ ਵਿਸਤਾਰ ਕਰਨ ਵਿਚ ਮਦਦ ਵੀ ਕਰੇਗੀ। ●

# ਮਹਾਨਗਰੀ ਦੇ ਝਰੋਖੇ 'ਚੋਂ

—ਪ੍ਰੀਤਮ ਸਿੰਘ ਪੰਛੀ

ਮਹਾਨਗਰੀ ਵਿੱਚ ਰਹਿਣ ਵਾਲੇ ਕਿਸੇ ਵੀ ਪ੍ਰਾਣੀ ਲਈ ਜ਼ਰੂਰੀ ਹੋ ਗਿਆ ਹੈ ਕਿ ਉਹ ਆਪਣੀਆਂ ਨਜ਼ਰਾਂ ਨੂੰ ਧੁੰਧਲਾਏ ਜਾਣ ਤੋਂ ਬਚਾਏ। ਨਜ਼ਰਾਂ ਧੁੰਦਲਾ ਜਾਣ ਤਾਂ ਭੂਤ ਭਵਿਖ ਤੇ ਵਰਤਮਾਨ ਵੀ ਧੁੰਦਲੇ ਦਿਖਾਈ ਦੇਣ ਲੱਗ ਜਾਂਦੇ ਹਨ।

ਅਜਿਹੇ ਮੌਕੇ ਮੈਨੂੰ ਸਭ ਤੋਂ ਵਧ ਵਰਤਮਾਨ ਦਾ ਫਿਕਰ ਸਤਾਉਂਦਾ ਹੈ, ਕਿਉਂਕਿ ਔਸਤ ਆਦਮੀ ਵਰਤਮਾਨ ਵਿਚ ਜਿਉਣ ਦਾ ਦਾਅਵਾ ਕਰਦਾ ਹੈ। ਉਂਜ ਤਾਂ ਹਰ ਕੋਈ ਵਰਤਮਾਨ ਵਿਚ ਜਿਉਂਦਾ ਹੈ, ਪਰ ਜਿਨਾਂ ਲੋਕਾਂ ਨੇ ਇਸ ਵਰਤਮਾਨ ਨੂੰ ਉਸਾਰਨ ਵਿਚ ਹਿੱਸਾ ਪਾਇਆ ਹੋਵੇ ਉਹ ਵਰਤਮਾਨ ਵਿਚ ਨਾ ਜਿਉ ਸਕਣ ਤਾਂ ਇਹ ਉਸ ਦੇਸ ਦੀ ਟਰੈਜਿਡੀ ਹੀ ਆਖੀ ਜਾਵੇਗੀ।

ਵਰਤਮਾਨ ਨੂੰ ਉਸਾਰਨ ਦੇ ਸੁਪਨੇ ਲੈਣ ਵਾਲਿਆਂ ਵਿਚ ਅਸੀਂ ਸ਼ਾਮਲ ਰਹੇ ਹਾਂ ਪਰ ਕੁਝ ਅਜਿਹੀਆਂ ਸ਼ਖਸੀਅਤਾਂ ਅਜੇ ਵੀ ਇਸ ਦੇਸ ਵਿਚ ਮੌਜੂਦ ਹਨ ਜਿਨ੍ਹਾਂ ਨੇ ਵਰਤਮਾਨ ਦੇ ਸੁਪਨੇ ਸੁਣਦਿਆਂ ਆਪਣਾ ਸਭ ਕੁਝ ਸੁਆਹ ਕਰ ਦਿਤਾ ਪਰ ਜਦੋਂ ਵਰਤਮਾਨ ਨੂੰ ਜਿਉਣ ਦਾ ਮੌਕਾ ਆਇਆ ਤਾਂ ਉਹ ਮਹਾਨਗਰੀ ਦੇ ਹਨੇਰੇ ਕੋਨਿਆਂ ਵਿਚ ਜਾ ਛੁਪੇ। ਨਵੀਆਂ ਨਸਲਾਂ ਨੂੰ ਤਾਂ ਸ਼ਾਇਦ ਉਹਨਾਂ ਲੋਕਾਂ ਦੇ ਨਾਮ ਦਾ ਵੀ ਨਹੀਂ ਪਤਾ, ਪੁਰਾਣੀ ਨਸਲ ਉਂਜ ਪੱਥ ਭ੍ਰਿਸ਼ਟ ਹੋਕੇ ਉਹਨਾਂ ਲੋਕਾਂ ਨੂੰ ਅੱਖਾਂ ਤੋਂ ਓਝਲ ਕਰ ਚੁਕੀ ਹੈ।

ਇਨ੍ਹਾਂ ਹੀ ਵਰਤਮਾਨ ਦੇ ਉਸਰਈਆਂ ਵਿਚ ਇਕ ਨਾਮ ਪੁਰਾਣੀ ਨਸਲ ਦੇ ਕੁਝ ਲੋਕਾਂ ਦੀ ਜ਼ਬਾਨ ਉਤੇ ਕਦੇ ਆ ਹੀ ਜਾਂਦਾ ਹੈ—ਉਹ ਨਾਮ ਹੈ—ਪੰਡਤ ਸੁੰਦਰ ਲਾਲ। ਪਿਛਲੇ ਦਿਨੀਂ ਉਹ ਆਪ ਚਲਕੇ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਮਿਲਣ ਪੂਸਾ ਰੋਡ ਆਏ। ਸਾਰਿਆਂ ਨੂੰ ਅਚੰਭਾ ਹੋਇਆ। ਸੌ ਸਾਲਾ ਦੀ ਉਮਰ ਨੂੰ ਪੁਜਣ ਵਾਲੇ ਪੰਡਿਤ ਸੁੰਦਰ ਲਾਲ ਆਪ ਚੱਲਕੇ ਆਏ ਸਨ, ਉਹਨਾਂ ਦੀ ਸ਼ਾਇਦ ਕੋਈ ਮੰਗ ਸੀ ਜੋ ਉਹ ਸਮਝਦੇ ਸਨ ਕਿ ਸਤਿਗੁਰੂ ਜਗਜੀਤ ਸਿੰਘ ਦੇ ਦਰਬਾਰ ਵਿਚ ਹੀ ਪੂਰੀ ਹੋ ਸਕਦੀ ਹੈ।

ਪੰਡਿਤ ਸੁੰਦਰ ਲਾਲ ਬਾਰੇ ਏਨਾਂ ਹੀ ਦਸਣਾ ਕਾਫੀ ਹੈ ਕਿ ਉਹ ਮੋਹਰਲੀ ਕਤਾਰ ਦੇ ਆਜ਼ਾਦੀ ਦੇ ਘੁਲਾਟੀਆਂ ਵਿਚੋਂ ਹਨ। ਦੇਸ ਲਈ ਉਹਨਾਂ ਨੇ ਜੋ ਘਾਲਣਾਂ ਘਾਲੀ ਉਹ ਕਿਸੇ ਤੋਂ ਗੁਝੀ ਨਹੀਂ। ਉਹਨਾਂ ਨੇ ਆਪਣੇ ਲਈ ਕਦੇ ਕੁਝ ਨਹੀਂ ਮੰਗਿਆ ਅੱਜ ਵੀ ਉਹ ਆਪਣੇ ਪੁਰਾਣੇ ਸੈਕਟਰੀ ਜਿਸ ਦੇ ਘਰ ਵਿਚ ਉਹ ਰਹਿ ਰਹੇ ਸਨ, ਲਈ ਕੁਝ ਮਗਣ ਆਏ ਸਨ। ਉਹਨਾਂ ਨੂੰ ਸਰਕਾਰ ਥੋੜ੍ਹੀ ਬਹੁਤ ਪੈਨਸ਼ਨ ਦਿੰਦੀ ਹੈ, ਪਰ ਜਿਸ ਪਰਿਵਾਰ ਦੇ ਉਹ ਮੈਂਬਰ ਹਨ, ਉਸ ਦਾ ਖਰਚ ਪੂਰਾ ਹੋਣਾ ਮੁਸ਼ਕਲ ਹੈ। ਉਹਨਾਂ ਨੇ ਬੇ ਬਾਕ ਹੋਕੇ ਅਰਜ਼ ਕੀਤੀ—ਇਕ ਸਾਲ ਬਾਕਾਇਦੀ ਨਾਲ ਕੁਝ ਰਕਮ ਮਿਲਣੀ ਚਾਹੀਦੀ ਹੈ। ਵਿਸ਼ਾਲ ਹਿਰਦੇ ਸਤਿਗੁਰੂ ਜਗਜੀਤ ਸਿੰਘ ਜੀ

ਨੇ ਕਿਹਾ—"ਮਿਲ ਜਾਏਗੀ। ਹੋਰ ਸੇਵਾ ?" ਪੰਡਿਤ ਜੀ ਬੋਲੇ—"ਕੁਝ ਰਕਮ ਫੌਰੀ ਚਾਹੀਦੀ ਹੈ।" "ਉਹ ਵੀ ਹੋ ਜਾਵੇਗਾ।" ਸਤਿਗੁਰੂ ਜਗਜੀਤ ਸਿੰਘ ਦੀ ਪੰਡਿਤ ਜੀ ਦੀ ਮੰਗ ਨੂੰ ਪ੍ਰਵਾਨਗੀ ਦਿੰਦਿਆਂ ਕਿਹਾ।

ਪੰਡਿਤ ਜੀ ਗਦ ਗਦ ਹੋ ਗਏ। ਕਿਸੇ ਕੋਲ ਬੈਠੇ ਬੰਦੇ ਨੇ ਜਦੋਂ ਸੁਆਲ ਕੀਤਾ—"ਸਰਕਾਰ ਜੇ ਨਾਰਾਇਣ ਵਰਗਿਆਂ ਉਤੇ ਏਨਾਂ ਖਰਚ-ਕਰਦੀ ਹੈ, ਤਾਂ ਤੁਹਾਡਾ ਸਰਕਾਰ ਨੂੰ ਕਿਉਂ ਫਿਕਰ ਨਹੀਂ ?

ਪੰਡਿਤ ਜੀ ਦਾ ਸੰਖੇਪ ਜਿਹਾ ਉੱਤਰ ਸੀ, "ਪੰਡਿਤ ਸੁੰਦਰ ਲਾਲ ਨੇ ਵਿਕਣਾ ਨਹੀਂ ਸਿਖਿਆ।"

ਇਸ ਛੋਟੀ ਲੱਗਣ ਵਾਲੀ ਪਰ ਅਸਲ ਵਿਚ ਬਹੁਤ ਵੱਡੀ ਘਟਨਾ ਨੇ ਮੈਨੂੰ ਬਹੁਤ ਕੁਝ ਸੋਚਣ ਲਈ ਮਜਬੂਰ ਕਰ ਦਿਤਾ। ਮੈਂ ਅੱਜ ਦੇ ਵਰਤਮਾਨ ਦੇ ਅਰਥ ਲੱਭਣ ਲੱਗਾ ਪਰ ਇਸ ਵਰਤਮਾਨ ਦੇ ਕਿਸੇ ਕੋਨੇ ਵਿਚ ਪੰਡਿਤ ਸੁੰਦਰ ਲਾਲ ਵਰਗੇ ਬਜ਼ੁਰਗ ਦੇਸ਼ ਭਗਤ ਨੂੰ ਇਸ ਹਾਲਾਤ ਵਿਚ ਦੇਖਕੇ ਮੇਰੀਆਂ ਮਹਾ ਨਗਰੀ ਨਜ਼ਰਾਂ ਧੁੰਧਲਾ ਗਈਆਂ। ਪਰ ਦਿਮਾਗ ਫਿਰ ਵੀ ਚੇਤੰਨ ਰਿਹਾ। ਪੰਡਿਤ ਜੀ ਨਾਲ ਸਬੰਧਿਤ ਕਈ ਯਾਦਾਂ ਦਿਮਾਗ ਵਿਚ ਕੌਂਧ ਗਈਆਂ।

੧੯੪੨ ਦੇ ਤੂਫਾਨੀ ਦਿਨ। ਪੰਡਿਤ ਸੁੰਦਰ ਲਾਲ ਸ਼ਾਇਦ ਜੇਲ੍ਹ ਵਿਚੋਂ ਰਿਹਾ ਹੋਕੇ ਆਏ ਹੀ ਸਨ। ਉਹਨਾਂ ਦੇ ਦੋ ਅਖਬਾਰ 'ਵਿਸ਼ਵ ਬਾਣੀ' (ਮਾਸਿਕ) ਅਤੇ 'ਨਇਆ ਹਿੰਦ' (ਸਪਤਾਹਿਕ) ਫਿਰ ਛਪਣੇ ਸ਼ੁਰੂ ਹੋ ਗਏ ਸਨ। ਸੰਤ ਇੰਦਰ ਸਿੰਘ ਚਕਰਵਰਤੀ ਅਤੇ ਮੈਂ ਇਲਾਹਾਬਾਦ ਗਏ ਤਾਂ ਉਹਨਾਂ ਦੇ ਦਫਤਰ ਜਾਕੇ ਮਿਲੇ। ਸਾਡੀ ਉਹਨਾਂ ਨਾਲ ਲੰਮੀ ਮੁਲਾਕਾਤ ਦਾ ਨਤੀਜਾ ਇਹ ਨਿਕਲਿਆ ਕਿ 'ਵਿਸ਼ਵ ਬਾਣੀ' ਦੇ ਅਗਲੇਰੇ ਕਿਸੇ ਅੰਕ ਵਿਚ "ਇਤਿਹਾਸ ਦਾ ਭੁਲਿਆ ਵਿਸਰਿਆ ਪੰਨਾ" ਇਕ ਲੇਖ ਛਪਿਆ ਜੋ ਕੂਕਾ ਲਹਿਰ ਉਤੇ ਸੀ। ਇਹ ਲੇਖ ਨਹੀਂ ਇਕ ਇਤਿਹਾਸਕ ਦਸਤਾਵੇਜ਼ ਸੀ।

ਪੰਡਿਤ ਜੀ ਦੀ ਦੂਜੀ ਯਾਦ ਦਿੱਲੀ ਦੀ ਹੈ। ਸਰਦਾਰ ਆਤਮਾ ਸਿੰਘ ਰਈਸ ਰਾਵਲਪਿੰਡੀ ਆਪਣੀ ਦੂਜੀ ਸ਼ਾਦੀ ਤੋਂ ਬਾਦ ਸਬਜ਼ੀ ਮੰਡੀ ਦੇ ਜਵਾਹਰ ਨਗਰ ਵਿਚ ਇਕ ਪੰਜ ਛੇ ਕਮਰਿਆਂ ਦਾ ਫਲੈਟ ਲੈਕੇ ਰਹਿੰਦੇ ਸਨ, ਮੈਂ ਕੁਝ ਦਿਨਾਂ ਤੋਂ ਉਹਨਾਂ ਕੋਲ ਸਾਂ। ਮੈਨੂੰ ਖਿਆਲ ਆਇਆ, ਪੰਡਿਤ ਸੁੰਦਰ ਲਾਲ ਨੇ ਦਸਿਆ ਸੀ ਕਿ ਉਹਨਾਂ ਦੇ ਦੋਨੋਂ ਅਖਬਾਰ ਘਾਟੇ ਵਿਚ ਜਾ ਰਹੇ ਹਨ ਕਿਉਂ ਨਾ ਸ. ਆਤਮਾ ਸਿੰਘ ਨੂੰ ਉਹਨਾਂ ਨਾਲ ਮਿਲਾ ਦਿਤਾ ਜਾਵੇ। ਉਹਨਾਂ ਦੀ ਕੁਝ ਸਹਾਇਤਾ ਹੋ ਜਾਵੇਗੀ।

ਦੂਜੇ ਦਿਨ ਸ਼ਾਮ ਨੂੰ ਅ ੀ ਗਏ। ਪੰਡਿਤ ਜੀ ਉਹਨੀਂ ਦਿਨੀਂ ਰੀਗਲ ਦੇ ਪਿਛੇ ਹਨੂਮਾਨ ਲੇਨ ਵਿਚ ਹਿੰਦੀ ਦੇ ਪ੍ਰਸਿਧ ਪਤ੍ਰਕਾਰ ਸਤਦੇਵ ਵਿਦਿਆਲੰਕਾਰ ਕੋਲ ਰਹਿੰਦੇ ਸਨ। ਸ. ਆਤਮਾ ਸਿੰਘ ਨੇ ਉਹਨਾਂ ਦਾ ਅਸ਼ੀਰਵਾਦ ਲਿਆ। ਵਾਪਸੀ ਤੇ ਪੰਡਿਤ ਜੀ ਬੋਲੇ, "ਮੈਂ ਤੁਹਾਡੇ ਵਰਗੇ ਆਦਮੀਆਂ ਕੋਲੋਂ ਛੋਟੀ ਮੋਟੀ ਦਖਸ਼ਨਾਂ ਨਹੀਂ ਲੈਂਦਾ। ਮੈਨੂੰ ਚੰਗੀ ਚੋਖੀ ਦਖਸ਼ਨਾਂ ਚਾਹੀਦੀ ਹੈ। ਮੈਂ ਸਰਕਾਰ ਅਗੇ ਹੱਥ ਫੈਲਾਉਣਾ ਨਹੀਂ ਸਿਖਿਆ, ਮੈ ਤਾਂ ਤੁਹਾਡੇ ਵਰਗੇ ਮਿਹਰਬਾਨ ਦੋਸਤਾਂ ਦੇ ਭਰੋਸੇ ਜਿਉਂਦਾ ਹਾਂ।" ਬਾਦ ਵਿਚ ਸ਼ਾਇਦ ਸ. ਆਤਮਾ ਸਿੰਘ ਨੇ ਉਹਨਾਂ ਨੂੰ ਚੰਗੀ ਚੋਖੀ ਦਖਸ਼ਨਾਂ ਦਿਤੀ ਵੀ ਸੀ।

ਉਹੋ ਪੰਡਿਤ ਸੁੰਦਰ ਲਾਲ ਅੱਜ ਅਪਣੱਤ ਨਾਲ ਸਤਿਗੁਰੂ ਜਗਜੀਤ ਸਿੰਘ ਕੋਲ ਆਏ ਸਨ। ਦੇਖਣ ਨੂੰ ਘਟਨਾ ਛੋਟੀ ਹੈ, ਪਰ ਇਹ ਭੂਤ ਭਵਿਖ ਅਤੇ ਵਰਤਮਾਨ ਦੀਆਂ ਕਈ ਪਰਤਾਂ ਨੂੰ ਉਧੇੜਕੇ ਸਾਡੇ ਸਾਹਮਣੇ ਉਸ ਸਚਾਈ ਨੂੰ ਉਜਾਗਰ ਕਰ ਦਿੰਦੀ ਹੈ। ਜਿਸਨੇ ਸਾਡਾ ਵਰਤਮਾਨ ਧੁੰਧਲਾ ਦਿਤਾ ਹੈ। ●

# ਕਹਾਣੀ

—ਜਗਦੀਸ਼ ਸਿੰਘ

ਅੱਜ ਮੈਂ ਇਕ ਕਹਾਣੀ ਜ਼ਰੂਰ ਹੀ ਲਿਖਣੀ ਹੈ। ਪੱਕਾ ਇਰਾਦਾ ਕਰਕੇ ਕਲਮ ਫੜੀ ਹੈ। ਹੁਣ ਸੋਚ ਤਾਂ ਰੁਝ ਸਕਦੀ ਹੈ ਪਰ ਕਲਮ ਨਹੀਂ। ਨਾ ਮੈਨੂੰ ਕਹਾਣੀ ਦਾ ਅਜੇ ਵਿਸ਼ਾ ਪਤਾ ਹੈ ਨਾ ਪਲਾਟ ਅਤੇ ਨਾ ਹੀ ਵਾਦ। ਇਹ ਸਮਾਜਵਾਦੀ ਵੀ ਹੋ ਸਕਦੀ, ਪੂੰਜੀਵਾਦੀ ਵੀ, ਰੋਮਾਂਸਵਾਦੀ, ਪ੍ਰਯੋਗਵਾਦੀ ਜਾਂ ਕੁਝ ਵੀ ਹੋਰ। ਉਂਝ ਇਸ ਗਲ ਦੀ ਬਹੁਤੀ ਫਿਕਰ ਕਰਨ ਦੀ ਲੋੜ ਨਹੀਂ ਕਿਉਂਕਿ ਇਹ ਕੰਮ ਤੇ ਆਲੋਚਕਾਂ ਨੇ ਆਪ ਹੀ ਕਰ ਦੇਣਾ ਹੈ। ਆਪਣਾ ਕੰਮ ਤਾਂ ਆਲੋਚਨਾ ਗੋਸ਼ਟੀ ਦਾ ਪਰਬੰਧ ਕਰਨਾ ਹੀ ਹੈ। ਅੱਜ ਕਹਾਣੀ ਲਿਖਣਾ ਮੇਰੇ ਵਕਾਰ ਦਾ ਸਵਾਲ ਬਣ ਗਿਆ ਹੈ। ਦਸੋ ਜੀ! ਉਹ ਵੀ ਕੋਈ ਲੇਖਕ ਹੈ ਜਿਸ ਨੇ ਕਦੇ ਕਹਾਣੀ ਨਾ ਲਿਖੀ ਹੋਵੇ। ਜਿਵੇਂ ਕਈ ਰਸਾਲਿਆਂ ਦੇ ਬਾਹਰ ਲਿਖਿਆ ਹੁੰਦਾ ਹੈ: ਇਸ ਅੰਕ ਵਿਚ ਪੰਦਰਾਂ ਕਹਾਣੀਆਂ, ਪੱਚੀ ਮਿਨੀ ਕਹਾਣੀਆਂ, ਚਾਲੀ ਗ਼ਜ਼ਲਾਂ, ਇਕ ਸੈਂਕੜਾ ਕਵਿਤਾਵਾਂ, ਸਾਹਿਤ ਸਮਾਚਾਰ ਖੇਲ ਸਮਾਚਾਰ, ਫਿਲਮੀ ਸਮਾਚਾਰ ਆਦਿ ਆਦਿ ਅੰਦਰ ਪੜ੍ਹੋ। ਇਵੇਂ ਹੀ ਵਡਾ ਸਹਿਤਕਾਰ ਸਥਾਪਤ ਹੋਣ ਵਾਸਤੇ ਇਸ਼ਤਿਹਾਰ ਦੀ ਲੋੜ ਹੈ, ਤੁਹਾਡੇ ਹਰਮਨ ਪਿਆਰੇ ਨੌਜੁਆਨ ਕਹਾਣੀਕਾਰ ਬੇਲਾਗ ਕਬਰਸਤਾਨੀ ਦਾ 'ਲਮੀਆਂ ਰਾਤਾਂ', 'ਕਾਲਿਆਂ ਝਖੜਾਂ', ਅਤੇ 'ਖੂਹ ਖਾਤਿਆਂ' ਬਾਅਦ ਨਵਾਂ ਕਹਾਣੀ ਸੰਗ੍ਰਹਿ "ਨਵੇਂ ਝਗੜੇ, ਨਵੇਂ ਰਗੜੇ" ਛੱਪ ਗਿਆ ਹੈ ਇਸ ਪੁਸਤਕ ਬਾਰੇ ਸਿਰਮੌਰ ਆਲੋਚਕ ਡਾ. ਵਿਕੀ ਦੀ ਰਾਇ ਹੈ ਕਿ ਇਹ ਸਭ ਪਹਿਲਾਂ ਲਿਖੇ ਜਾ ਚੁਕੇ ਸਾਹਿਤ ਤੇ ਪੋਚਾ ਫੇਰ ਦੇਵੇਗੀ। ਸੋ ਹੁਣ ਇਸ ਗਲ ਬਿਨਾਂ ਕੋਈ ਚਾਰਾ ਨਹੀਂ ਕਿ ਸਿਰ ਸੁਟ ਕੇ ਬੈਠਿਆ ਜਾਵੇ ਅਤੇ ਕਹਾਣੀ ਦੀ ਸਿਰਜਨਾ ਅਵੱਸ਼ ਕੀਤੀ ਜਾਵੇ।

ਸੱਚੀ ਗੱਲ ਤਾਂ ਇਹ ਹੈ ਕਿ ਮੈਂ ਸਵੇਰ ਤੋਂ ਮਗਜ਼ਮਾਰੀ ਕਰ ਰਿਹਾ ਹਾਂ ਪਰ ਕੁਝ ਵੀ ਤਾਂ ਨਹੀਂ ਔਹੜ ਰਿਹਾ। ਪਤਾ ਨਹੀਂ ਇਹ ਲੇਖਕ ਲੋਗ ਕਿਵੇਂ ਕਹਾਣੀਆਂ ਦੇ ਥੱਬੇ ਲਾ ਦਿੰਦੇ ਹਨ। ਸੁਣਿਐ ਬੂਟਾ ਸਿੰਘ ਦਾ ਸਕੋਰ ਹੁਣ ਚੌਥੇ ਸੈਂਕੜੇ ਦੇ ਲਾਗੇ ਚਾਗੇ ਹੈ। ਤੇ ਏਧਰ ਵਿਰਦੀ ਨੇ ਕਿਹੜੀ ਘੱਟ ਕੀਤੀ ਹੈ। ਦਸੋ ਕੋਈ ਵੀ ਟਾਪ ਦਾ ਰਸਾਲਾ ਹੈ ਜਿਸ ਤੇ ਵਿਰਦੀ ਦੀ ਬਾਊਲਿੰਗ ਨਾ ਹੋਵੇ। ਇਹ ਵੀ ਕਿਹਾ ਜਾਂਦਾ ਹੈ ਕਿ ਵਿਰਦੀ ਕੋਲ ਕਹਾਣੀਆਂ ਘੜਣ ਦੀ ਮਸ਼ੀਨ ਹੈ। ਸਵੈਟਰ ਬੁਨਣ ਵਾਂਗ ਉਹ ਇਸੇ ਮਸ਼ੀਨ ਤੇ ਕਹਾਣੀਆਂ ਉਣ ਉਣ ਕੇ ਸੁਟੀ ਜਾਂਦੇ। ਮੇਰਾ ਜੀਅ ਕਰ ਆਇਐ ਕਿ ਉਸ ਤੋਂ ਮਸ਼ੀਨ ਮਾਂਗਵੀ ਲੈ ਕੇ ਦੋ ਕੁ ਕਤਾਬਾਂ ਵਾਸਤੇ ਕਹਾਣੀਆਂ ਹੀ ਲਾਹ ਲਵਾਂ। ਪਰ ਮੈਨੂ ਵਿਰਦੀ ਦੀ ਆਦਤ ਦਾ ਪਤਾ ਹੈ। ਉਹਨੇ ਜ਼ਰੂਰ ਕਹਿਣੈ "ਹਜ਼ੂਰ ਮਸ਼ੀਨ ਤਾਂ ਤੁਹਾਡੇ ਅੰਦਰ ਵੀ ਹੈ। ਉਸ ਨੂੰ ਚਲਾਉਣ ਦਾ ਵੱਲ ਸਿਖੋ" ਤਾਂ ਫਿਰ ਅਪਣੀ ਮਸ਼ੀਨ ਚਲਾਉਣ ਦਾ ਜਤਨ ਕਿਉਂ ਨਾ ਕੀਤਾ ਜਾਵੇ। ਕਹਿੰਦੇ ਨੇ ਜਤਨ ਕਰਨ ਨਾਲ ਕੁਝ ਨਾ ਕੁਝ ਜ਼ਰੂਰ ਹੋ ਜਾਂਦਾ ਹੈ। ਹਾਂ ਜੀ, ਕੁਝ ਨਾ ਕੁਝ ਅਤੇ ਕੁਝ ਦਾ ਕੁਝ ਵੀ।

ਇਸ ਪ੍ਰਸੰਗ ਵਿਚ ਇਕ ਪੁਰਾਣਾ ਕਿਸਾ ਯਾਦ ਆ ਗਿਆ ਹੈ। ਜਦੋਂ ਮੈਂ ਆਪਣੇ ਮਾਮਾ ਜੀ ਕੋਲ ਮੋਟਰ ਕਾਰਾਂ ਦੀ ਬਿਜਲੀ ਤੇ ਬੈਟਰੀਆਂ ਦਾ ਕੰਮ ਸਿਖਦਾ ਹੁੰਦਾ ਸਾਂ ਤਾਂ ਇਕ ਦਿਨ ਸਾਡੇ ਮਾਮਾ ਜੀ ਨੇ ਸ਼ੌਕ ਨਾਲ ਸੈਲੋਲਾਈਡ ਦੇ ਇਕ ਟੁਕੜੇ ਨੂੰ ਰਗੜ ਰਗੜ ਕੇ ਵਧੀਆ ਨਾਲੇ ਪਾਉਣੀ ਘੜ ਦਿਤੀ ਜਿਸ ਦਾ ਮੂੰਹ ਮੱਛੀ ਵਰਗਾ ਸੀ। ਇਸ ਮਛੀ ਦੇ ਮੂੰਹ ਵਾਲੀ ਖੂਬਸੂਰਤ ਨਾਲੇ ਪਾਉਣੀ ਨੂੰ ਲੈਣ ਦਾ ਸਭ ਦਾ ਜੀਅ ਕਰੇ। ਮੇਰਾ ਇਕ ਸਾਥੀ ਤਾਂ ਬਹੁਤ ਹੀ ਬਜ਼ਿਦ ਹੋਇਆ ਕਿ ਉਸਤਾਦ ਜੀ ਉਸ ਨੂੰ ਵੀ ਉਹੋ ਜਿਹੀ ਚੀਜ਼ ਘੜ ਕੇ ਦੇਣ। ਜਦੋਂ ਬਹੁਤਾ ਖਹਿੜੇ ਪੈ ਗਿਆ ਤਾਂ ਉਸਤਾਦ ਜੀ ਨੇ ਖਿਝ ਕੇ ਉਸ ਨੂੰ ਝਾੜ ਪਾਈ "ਤੂੰ ਵੀ ਤਾਂ ਲੁਹਾਰਾਂ ਤਰਖਾਣਾਂ ਦਾ ਪੁਤਰ ਹੈਂ ਆਪ ਬਣਾ ਲੈ ਖਾਂ"।...ਅਗਲੇ ਦਿਨ ਸਾਡਾ ਮਿਤਰ ਕੰਮ ਤੇ ਹੀ ਨਾ ਤਸ਼ਰੀਫ ਲਿਆਇਆ। ਉਡੀਕ ਉਡੀਕ ਕੇ ਲੌਂਦੇ ਵੇਲੇ ਉਸਦੀ ਖੈਰੀਅਤ ਦਾ ਪਤਾ ਕਰਨ ਮੈਂ ਉਹਦੇ ਘਰ ਗਿਆ। ਅਗੇ ਉਹ ਸਰਦੀਆਂ ਵਿਚ ਹੀ ਮੁੜਕੋ ਮੁੜਕੀ ਹੋਇਆ ਹੱਥ ਵਿਚ ਰੇਜਾ ਫੜੀ ਸੈਲੋਲਾਈਡ ਨੂੰ ਰਗੜੇ ਤੇ ਰਗੜਾ ਦੇ ਰਿਹਾ ਸੀ। ਰਗੜਾ ਦੇ ਲਵੇ ਤੇ ਮੂਹੋਂ ਕਹੀ ਜਾਵੇ:

"ਅੱਜ ਮੈਂ ਵੀ ਤਰਖਾਣ ਦਾ ਪੁੱਤਰ ਬਣ ਕੇ ਵਖਾਵਾਂਗਾ"

ਮੈਂ ਬੇਨਤੀ ਕੀਤੀ ਕਿ ਭਾਈ ਸਾਹਿਬ ਮੱਛੀ ਦੇ ਮੂੰਹ ਵਾਲੀ ਨਾਲੇ ਪਾਉਣੀ ਤਾਂ ਬਣਦੀ ਨਹੀਂ ਦਿਸਦੀ। ਉਹ ਕਹਿਣ ਲਗਾ ਮੱਛੀ ਬਣੇ ਨਾ ਬਣੇ, ਰਗੜ ਕੇ ਤਾਂ ਰੱਖ ਦਿਤਾ ਹੈ।

ਜੇ ਮੇਰੀ, ਲਿਖੀ ਜਾਣ ਵਾਲੀ ਕਹਾਣੀ ਦਾ ਵੀ ਮੱਛੀ ਵਰਗਾ ਸੋਹਣਾ ਮੂੰਹ ਨਾ ਬਣਿਆ ਤਾਂ ਫੇਰ ਕੀ ਹੋਇਆ ? ਰਗੜ ਕੇ ਤਾਂ ਰਖ ਹੀ ਦਿਆਂਗਾ।

ਪਰ ਜਾਪਦਾ ਹੈ ਅਜੇ ਗਲ ਬਨਣੀ ਨਹੀਂ। ਕਾਰਨ ਇਹ ਹੈ ਜਿਉਂ ਹੀ ਮੈਂ ਕਾਗਜ਼ ਦਾ ਥੱਬਾ ਤੇ ਅੱਧੀ ਕੁ ਦਰਜਨ ਕਲਮਾਂ ਨਾਲ ਲੈਸ ਹੋਕੇ ਮੇਜ਼ ਦੇ ਸਾਹਮਣੇ ਕੁਰਸੀ ਤੇ ਡਟਿਆ ਹੀ ਹਾਂ ਕਿ ਮੇਰੀ ਬੀਵੀ ਮੇਰੇ ਸਾਹਮਣੇ ਆ ਬੈਠੀ ਹੈ। ਪਹਿਲਾਂ ਤਾਂ ਚੁਪ ਗੜੁਪ ਇਕ ਟੱਕ ਮੈਨੂੰ ਵੇਖੀ ਜਾ ਰਹੀ ਹੈ। ਅਪਣੀ ਕਹਾਣੀ ਦੇ ਵਿਸ਼ੇ ਦਾ ਤਾਂ ਗਿਆਨ ਨਹੀਂ ਪਰ ਬੀਵੀ ਵੱਲੋਂ ਹੋਣ ਵਾਲੇ ਵਾਰਤਾਲਾਪ ਦੇ ਵਿਸ਼ੇ ਤੋਂ ਜਾਣੂ ਹਾਂ। ਘਰ ਪ੍ਰਾਹੁਣੇ ਆ ਰਹੇ ਹਨ ਲਗ ਭਗ ਤੀਹ ਜਣੇ ਜਣੀਆਂ। ਇਸ ਕਰਕੇ ਹੁਣ ਬੀਵੀ ਮੈਨੂੰ ਵੱਢ ਵੱਢ ਖਾ ਰਹੀ ਹੈ। ਕਿਵੇਂ ਪਰਬੰਧ ਕੀਤਾ ਜਾਵੇ ? ਨਹੋਰੇ ਵੀ ਸੁਟ ਰਹੀ ਹੈ ਸਲਾਹ ਵੀ ਕਰਦੀ ਹੈ। ਕਿਵੇਂ ਸਾਡੀ ਸ਼ਾਨ ਤੇ ਆਂਚ ਆਉਣ ਤੋਂ ਬਚਾਇਆ ਜਾ ਸਕੇ। ਪੈਸੇ ਤਾਂ ਹੱਥ ਨਹੀਂ ਲਾਉਣ ਦਿੰਦੇ। ਮਕਾਨ ਦਾ ਕਿਰਾਇਆ, ਬਿਜਲੀ-ਪਾਣੀ ਦਾ ਬਿਲ ਬਚਿਆਂ ਦੀਆਂ ਕਿਤਾਬਾਂ ਸਭ ਕੁਝ ਸਿਰ ਤੇ ਖੜਾ ਹੈ। ਹਾਏ ਬੁਰੇ ਫਸੇ। ਇਸ ਸੰਕਟ ਚੋਂ ਫਿਲ-ਹਾਲ ਨਿਕਲਣ ਵਾਸਤੇ ਮੈਂ ਇਕ ਢੰਗ ਕਢਿਆ ਹੈ। ਇਹ ਹਥਿਆਰ ਬੜਾ ਅਜ਼ਮਾਇਆ ਹੋਇਆ ਹੈ ਵਡੇ ਵਡੇ ਨੇਤਾ ਇਸ ਦਾ ਬਹੁਤ ਪ੍ਰਯੋਗ ਕਰਦੇ ਹਨ। ਲੋਕਾਂ ਤੇ ਬੜਾ ਕਾਰਗਰ ਸਿਧ ਹੁੰਦਾ ਹੈ। ਮੈਂ ਇਕ ਲੰਬਾ ਸਾਰਾ ਭਾਸ਼ਨ ਝਾੜਿਆ ਹੈ। ਮਹਿੰਗਾਈ ਭ੍ਰਿਸ਼ਟਾਚਾਰ ਅਤੇ ਬਲੈਕ ਦੇ ਖਿਲਾਫ। ਗਰੀਬ ਲੋਕਾਂ ਦੀ ਮਜਬੂਰੀ ਨੂੰ ਉਜਾਗਰ ਕੀਤਾ ਹੈ। ਕੋਈ ਵੀ ਚੀਜ਼ ਤਾਂ ਮਿਲ ਨਹੀਂ ਰਹੀ। ਫੇਰ ਮੈਂ ਜੋਸ਼ ਮਲੀਹਾਬਾਦੀ ਦਾ ਇਕ ਬੰਦ ਪੜ੍ਹ ਕੇ ਮੁਲਕ ਦੀ ਹਾਲਤ ਬਿਆਨ ਕੀਤੀ ਹੈ।

ਸਿਰਫ ਇਕ ਪਤਲੂਨ ਸਿਲਵਾਨਾ ਕਿਆਮਤ ਹੋ ਗਿਆ।
ਵੋਹ ਸਲਾਈ ਲੀ ਮੀਆਂ ਦਰਜ਼ੀ ਨੇ ਨੰਗਾ ਕਰ ਦੀਆ।
ਆਪਕੋ ਮਾਲੂਮ ਭੀ ਹੈ ਚਲ ਰਹੀ ਹੈ ਕਿਆ ਹਵਾ।
ਸਿਰਫ ਇਕ ਟਾਈ ਕੀ ਕੀਮਤ ਘੋਂਟ ਦੇਤੀ ਹੈ ਗਲਾ।
ਹਲਕੀ ਟੋਪੀ ਸਰ ਪੇ ਰਖਤੇ ਹੈਂ ਤੋਂ ਚਕਰਾਤਾ ਹੈ ਸਰ।
ਔਰ ਜੂਤੇ ਕੀ ਤਰਫ ਬੜੀਏ ਤੋ ਝੁਕ ਜਾਤਾ ਹੈ ਸਰ।

ਉਂਝ ਮੈਨੂੰ ਅੰਦਰੋਂ ਤੱਸਲੀ ਹੈ ਕਿ ਜੇ ਇਹ ਚੀਜ਼ਾਂ ਮਿਲਦੀਆਂ ਵੀ ਹੋਣ ਤਾਂ ਵੀ ਕਿਹੜੇ ਅਪਣੇ ਕੋਲ ਪੈਸੇ ਹਨ ਖਰੀਦਣ ਨੂੰ। ਪਰ ਜੋਸ਼ ਦੀ ਕਵਿਤਾ ਨੇ ਬੀਵੀ ਨੂੰ ਸ਼ਾਂਤ ਕਰ ਦਿਤਾ ਹੈ। ਹੁਣ ਜਿਵੇਂ ਕਿਵੇਂ ਉਹ ਪਰਬੰਧ ਕਰ ਹੀ ਲਵੇਗੀ।

ਮੈਂ ਕਹਾਣੀ ਲਿਖਣ ਵਾਸਤੇ ਵਿਹਲਾ ਤਾਂ ਹੋ ਗਿਆ ਹਾਂ ਪਰ ਭਾਸ਼ਨ ਪਿਛੋਂ ਲਿਖਣ ਨੂੰ ਜੀਅ ਨਹੀਂ ਕਰਦਾ ਹੈ। ਜੇ ਕਹਾਣੀ ਦਿਮਾਗ ਵਿਚ ਹੋਵੇ, ਉਸ ਨੂੰ ਤਾਂ ਕਾਗਜ਼ ਤੇ ਉਤਾਰ ਲਿਆ ਜਾਵੇ ਜੇ ਦਿਮਾਗ ਹੀ ਖਾਲੀ ਹੋਵੇ ਜਾਂ ਨਾ ਹੋਵੇ ਫੇਰ ਤਾਂ ਲਿਖਣਾ ਬਹੁਤ ਹੀ ਔਖਾ ਹੈ। ਮੈਂ ਕਿਸੇ ਐਡੀਟਰ ਦੇ ਇਸ ਫਿਕਰੇ ਦਾ ਮਖੌਲ ਉੜਾਇਆ ਸੀ "ਪਰਚਾ ਕਢਣਾ ਮੁਸ਼ਕਲ ਹੀ ਨਹੀਂ ਕਠਨ ਭੀ ਹੈ" ਪਰ ਅੱਜ ਮੇਰੀ ਆਪ ਇਹ ਹਾਲਤ ਹੈ ਕਿ 'ਕਹਾਣੀ ਲਿਖਣਾ ਮੁਸ਼ਕਲ ਹੀ ਨਹੀਂ ਕਠਨ ਭੀ' ਹੋ ਗਿਆ ਹੈ। ਸੋਚਦਾ ਹਾਂ ਜਿਲਦਸਾਜ਼ ਸੁਖਰਾਮ ਤੋਂ ਕਿਉਂ ਨਾ ਮਦਦ ਲਈ ਜਾਵੇ ? ਕੇਵਲ ਉਸਨੂੰ ਉਤੇਜਿਤ ਹੀ ਕਰਨਾ ਪਵੇਗਾ ਫਿਰ ਕਹਾਣੀਆਂ ਦੇ ਪੜੂਲ ਬੰਨ ਦੇਵੇਗਾ। ਕਿਹੜਾ ਵਿਸ਼ਾ ਹੈ ਜਿਹੜਾ ਬਚ ਕੇ ਨਿਕਲ ਜਾਊ। "ਅਜ ਚੌਕ ਵਾਲੀ ਪੁਲੀ ਹੇਠੋਂ ਇਕ ਨਵਾਂ ਜੰਮਿਆ ਜਿਉਂਦਾ ਬਚਾ ਲਭਾ ਜੇ, ਪਤਾ ਜੇ ਕੀ ਗਲ ਏ, ਕੀ ਆਖਿਆ ਜੇ ? ਨਹੀ ਸਮਝੇ।...ਪੰਡਤ ਜੀ ਨਹਿਰੂ ਦੇ ਪੈਰਾਂ ਦੇ ਨਹੁੰ ਬਹੁਤ ਲੰਬੇ ਹੋ ਗਏ। (ਜੁਤੀ ਪਾਈ ਪਾਈ ਹੀ ਵਡੇ ਹੋ ਗਏ) ਪਤਾ ਹੀ ਨਾ ਲਗਾ। ਬੜੇ ਪਰੇਸ਼ਾਨ ਹੋਏ। ਕੈਂਚੀ ਮੰਗਣ ਲਗੇ। ਪਰ ਕਿਸੇ ਕੋਲੋਂ ਕੈਂਚੀ ਨਾ ਮਿਲੀ। ਮੈਂ ਪੁਛਿਆ ਪੰਡਤ ਜੀ ਆਪ ਪਰੇਸ਼ਾਨ ਨਜ਼ਰ ਆਤੇ ਹੋ। ਕਹਿਣ ਲਗੇ ਹਮ ਨੇ ਆਪਣੇ ਨਹੁੰ ਕਾਟਣੇ ਹੈਂ ਪਰ ਕੈਂਚੀ ਲਭਤੀ ਨਹੀਂ। ਜਨਾਬ ਮੈਂ ਉਸ ਵੇਲੇ ਆਪਣੀ ਪਾਕਟ ਚੋਂ

ਚਾਕੂ ਕਢ ਕੇ ਉਹਨਾਂ ਦੇ ਹਥ ਤੇ ਰਖ ਦਿਤਾ। ਕਹਿਣ ਲਗੇ ਭਾਈ ਵਾਹ ਆਪ ਤੋ ਕਮਾਲ ਕੇ ਆਦਮੀ ਹੈਂ। ਆਹ ਉਹੀ ਚਾਕੂ ਜੇ ਮੇਰੇ ਕੋਲ। ਕੀ ਆਖਿਆ ਜੇ ? ਮੇਰੀ ਜੇਬ ਵਿਚ ਹਰ ਵੇਲੇ ਚਾਕੂ ਤੇ ਟ੍ਰਾਂਜ਼ਿਸਟਰ ਰਹਿੰਦਾ ਹੈ। ਪਤਾ ਜੇ ਚੀਨ ਤੇ ਭਾਰਤ ਦੀ ਲੜਾਈ ਕਿਉਂ ਹੋਈ ਸੀ ? ਮੈਨੂੰ ਤਾਂ ਵਿਚਲੀ ਗਲ ਦਾ ਪਤਾ ਹੋਇਆ ਨਾ। ਸਿਰਫ ਅਮਰੀਕਾ ਨੂੰ ਬੁਧੂ ਬਨਾਉਣ ਲਈ। ਆਈ ਸਮਝ ? ਇਹ ਸਿਆਸਤ ਕੀ ਪੇਚੀਦਗੀਆਂ ਨੇ। ਲੋਡੀ ਮਾਊਂਟ ਬੈਟਨ ਤੋਂ ਲੈ ਕੇ ਅਖਤਰੀ ਬਾਈ ਤੱਕ ਉਸ ਦੇ ਤੱਲਕਾਤ ਸਨ ਤੇ ਉਹਨਾਂ ਦੀਆਂ ਨਿਜੀ ਕਹਾਣੀਆਂ ਉਸ ਨੂੰ ਹੀ ਪਤਾ ਹਨ।

ਪਰ ਹੁਣ ਸੁਖਰਾਮ ਨੂੰ ਕਿਥੋ ਲਭਣ ਜਾਵਾਂ। ਕਹਾਣੀ ਤੇ ਅੱਜ ਹੀ ਮੁਕੰਮਲ ਕਰਣੀ ਹੈ। ਮੌਲਕ ਕਹਾਣੀ ' ਲੋੜ ਹੈ ਤਾਂ ਕੇਵਲ ਪ੍ਰੇਰਨਾ ਦੀ ਅਤੇ ਪ੍ਰੇਰਨਾ ਸ੍ਰੋਤ ਦੀ। ਵਾਹ ਜੀ ਵਾਹ ! ਪ੍ਰੇਰਨਾ ਸ੍ਰੋਤ ਵੀ ਮਿਲ ਗਿਆ, ਤੇ ਮਾਰਗ ਦਰਸ਼ਨ ਵੀ। ਮੈਨੂੰ ਚੰਗੀ ਮਾੜੀ ਕਹਾਣੀ ਦਾ ਭੂਤ ਉਤਾਰ ਦੇਣਾ ਚਾਹੀਦਾ ਹੈ। ਸਟੈਂਡਰਡ ਦੀ ਗਲ ਵੀ ਤਿਆਗ ਦੇਣੀ ਚਾਹੀਦੀ ਹੈ। ਯਾਦ ਆਇਆ, ਇਕ ਥਾਂ ਕੁਝ ਐਡੀਟਰ ਲੇਖਕ ਤੇ ਪਾਠਕ ਬੈਠੇ ਸਨ। ਨਵੇਂ ਲੇਖਕਾਂ ਦਾ ਗਿਲਾ ਸੀ ਕੇ ਇਕ ਪ੍ਰਸਿਧ ਸੰਪਾਦਕ ਉਹਨਾਂ ਦੀਆਂ ਰਚਨਾਵਾਂ ਕਿਉਂ ਨਹੀਂ ਛਾਪਦਾ। ਸੰਪਾਦਕ ਨੇ ਕਿਹਾ ਕਿ ਉਹ ਕੇਵਲ ਸਟੈਂ-ਡਰਡ ਦੀਆਂ ਰਚਨਾਵਾਂ ਛਾਪਦਾ ਹੈ। ਇਕ ਹੋਰ ਸੰਪਾਦਕ ਝੱਟ ਉਠ ਕੇ ਬੋਲ ਪਿਆ। "ਜੇ ਇਹਨਾਂ ਨੇ ਸਟੈਂਡਰਡ ਦੀਆਂ ਰਚਨਾਵਾਂ ਹੀ ਛਾਪਣੀਆਂ ਹਨ ਤਾਂ ਤੁਸੀਂ ਮੈਨੂੰ ਰਚਨਾਵਾਂ ਭੇਜਿਆਂ ਕਰੋ ਮੈਂ ਛਾਪਾਂਗਾ"। ਇਸ ਲਈ ਹੁਣ ਤਾਂ ਮੇਰੀ ਕਹਾਣੀ ਦੇ ਛਪਣ ਦੀ ਵੀ ਸਮਸਿਆ ਨਹੀਂ ਰਹਿਣੀ। ਅਤੇ ਉਹ ਅਨੇਕਾਂ ਕਵੀ ਕਲਾਕਾਰ ਅਤੇ ਲੇਖਕ ਜੋ ਆਪਣੀ ਰਚਨਾਵਾਂ ਮੈਨੂੰ ਧਕੇ ਨਾਲ ਹੀ ਸੁਣਾ ਜਾਂਦੇ ਹਨ, ਮੇਰੇ ਪ੍ਰੇਰਨਾ ਸ੍ਰੋਤ ਹਨ। ਵਗਦੀ ਸੜਕ ਤੇ ਜੁ ਡੇਰਾ ਹੋਇਆ। ਦਿਨ ਕੜਕੇ ਇਨ੍ਹਾਂ ਦੀ ਦਾਦ ਦੇਣਾ ਵੀ ਬਣਦਾ ਹੈ। ਇਹ ਸਜਨ ਲੋਕਲ ਹੀ ਨਹੀਂ ਬੜੀ ਦੂਰ ਦੂਰ ਤੋਂ ਆਉਂਦੇ ਹਨ।

ਇਕ ਸਜਨ ਮੋਟੀਆਂ ਐਨਕਾਂ ਲਾਈ ਕਰੜ ਬਰੜੀ ਦਾਹੜੀ ਮੋਢੇ ਤੇ ਝੋਲਾ ਪਾਈ ਆ ਧਮਕੇ। 'ਸ਼ਾ ਸਿਰੀ ਅਕਾਲ ਜੀ। ਪਛਾਣਿਆ ਨਹੀਂ ? ਹਾ ਹਾ ਭਾਈ ਕਮਾਲ ਹੋ ਗਈ। ਮੈਂ ਤਾਂ ਖਾਸ ਤੌਰ ਤੇ ਤੁਹਾਨੂੰ ਹੀ ਮਿਲਣ ਆਇਆ ਹਾਂ।' ਮੈਂ ਕਿਹਾ ਜੀ ਮੁਆਫ ਕਰਨਾ ਮੈਂ ਪਛਾਣਿਆਂ ਨਹੀਂ।

"ਜੀ ਮੈਂ ਪਿਆਸਾ ਸ਼ਾਇਰ ਹਾਂ।" ਮੈਂ ਕਿਹਾ ਜੀ ਫੇਰ ਪਾਣੀ ਪੀਓ। ਕਹਿਣ ਲਗੇ ਮੈਂ ਪਾਣੀ ਪੀ ਕੇ ਵੀ ਪਿਆਸਾ ਹੀ ਰਹਾਂਗਾ। 'ਜੀ ਫੇਰ ਸ਼ਰਬਤ ਪੀਓ।' ਜੀ ਸ਼ਰਬਤ ਤਾਂ ਪੀਆਂਗੇ ਹੀ ਪਰ ਪਿਆਸ ਤਾਂ ਹੀ ਬੁਝੇ ਗੀ ਜੇ ਤੁਸੀਂ ਮੇਰੀਆਂ ਨਜ਼ਮਾਂ ਸੁਣੋਗੇ ਤਾਂ। ਪਿਆਸਾ ਮੇਰਾ ਤਖਲਸ ਹੈ ਅਤੇ ਦਿਲੀ ਤੋਂ ਆਇਆ ਹਾਂ। ਤੁਸੀਂ ਦਿਲੀ ਜਾਂਦਿਆਂ ਅਜ ਤੋਂ ਤਿੰਨ ਸਾਲ ਪਹਿਲਾਂ ਟਰੇਨ ਚ ਮਿਲੇ ਸੀ। ਉਦੋਂ ਤੋਂ ਹੀ ਦੁਬਾਰਾ ਤੁਹਾਨੂੰ ਮਿਲਣ ਨੂੰ ਜੀਅ ਕਰ ਰਿਹਾ ਸੀ।' ਇਹ ਸੁਣਕੇ ਮੈਨੂੰ ਆਪਣੇ ਕੀਤੇ ਕਰਮਾਂ ਜਾਂ ਕੁਕਰਮਾ ਦਾ ਫਲ ਸਾਹਮਣੇ ਦਿਸ ਰਿਹਾ ਸੀ। ਕਿਤੇ ਰੇਲ ਗੱਡੀ ਵਿਚ ਉਸਦੇ ਸ਼ੇਅਰਾਂ ਦੀ ਤਾਰੀਫ ਕਰਨ ਦੀ ਬੇਵਕੂਫੀ ਕਰ ਬੈਠਾ ਹੋਵਾਂਗਾ। ਚਲਦੀ ਗੱਡੀ ਵਿਚ ਹੋਰ ਕਰ ਵੀ ਸਕਦਾ ਸਾਂ ਛਾਲ ਤਾਂ ਮਾਰ ਨਹੀਂ ਸੀ ਸਕਦਾ। ਉਹਨਾਂ ਮੋਟੀ ਕਾਪੀ ਕਢ ਲਈ ਤੇ ਬੀਬੀ ਰਜਨੀ, ਜੋਗਾ ਸਿੰਘ ਤੋਂ ਲੈ ਕੇ ਨਿਰੰਕਾਰੀਆਂ ਦੇ ਵਰੋਧ ਤਕ ਕਵਿਤਾਵਾਂ ਦੀ ਬੁਛਾੜ ਕਰ ਦਿਤੀ। ਮੈਂ ਬਚਾਅ ਸੋਚ ਕੇ ਕਿਹਾ ਜੀ ਭਾਵੇਂ ਮੈਂ ਕਿਸੇ ਧਰਮ ਸੰਪਰਦਾ ਦੇ ਵਿਰੁਧ ਨਹੀਂ ਹਾਂ ਪਰ ਮੈਨੂੰ ਸਾਹਿਤਕ ਕਵਿਤਾਵਾਂ ਦਾ ਸ਼ੌਕ ਹੈ। ਕਹਿਣ ਲਗੇ ਆਪਣੇ ਕੋਲ ਬਹੁਤ ਸਟਾਕ ਹੈ। ਹਣ ਉਹਨਾਂ ਝੋਲੇ 'ਚੋਂ ਕਾਪੀਆਂ ਕਢ ਕੇ ਮੇਜ਼ ਤੇ ਢੇਰੀ ਲਾ ਦਿਤੀ। ਮੇਰੇ ਕੋਲ ਨਿਰੰਕਾਰੀਆਂ ਦੇ ਹੱਕ ਵਿਚ ਵੀ ਕਵਿਤਾਵਾਂ ਹਨ, ਇਸ਼ਕੀਆ, ਸਾਹਿਤਕ ਵੀ ਇਨਕਲਾਬੀ ਵੀ। ਕਵਿਤਾਵਾਂ ਹਨ, ਬੈਂਤ ਹਨ ਰੁਬਾਈਆਂ ਤੇ ਗ਼ਜ਼ਲਾਂ ਵੀ। ਉਹ ਤਿੰਨ ਦਿਨ ਆਉਂਦੇ ਰਹੇ। ਮੇਰਾ ਜੋ ਹਾਲ ਹੋਇਆ ਸਮਝੋ ਸਤ ਭੰਗ ਹੁੰਦਾ ਰਿਹਾ। ਚੌਥੇ ਦਿਨ ਕਹਿਣ ਲਗੇ ਤੁਹਾਡੀ ਰੇਡੀਓ ਤੇ ਅਖਬਾਰਾਂ ਵਿਚ ਵਾਕਬੀ ਹੈ ਮੇਰੀਆਂ ਨਜ਼ਮਾਂ ਹੀ ਪੜ੍ਹਵਾ ਛਪਾ ਦਿਓ। ਖਹਿੜਾ ਛਡਾਉਣ ਲਈ ਮੈਂ ਕਿਹਾ ਜੀ ਲਿਖ ਕੇ ਦੇ ਜਾਓ ਮੈਂ ਜਤਨ ਕਰਾਂਗਾ। ਕਹਿਣ ਲਗੇ ਜੀ ਮੇਰਾ ਲਿਖਿਆ ਹੋਰ ਕੋਈ ਨਹੀਂ ਪੜ੍ਹ ਸਕਦਾ ਇਸ ਵਾਸਤੇ ਮੈਂ ਬੋਲਦਾ ਜਾਂਦਾ ਹਾਂ। ਤੁਸੀਂ ਲਿਖੀ ਜਾਵੋ।......

ਮੇਰੇ ਇਕ ਮਿਤਰ ਨੇ ਮੁਸਾਫਰ ਸਾਹਿਬ।

ਉਹਨਾਂ ਦੀ ਗ਼ਜ਼ਲ ਚੰਗੀ ਵੀ ਹੋਵੇ ਤਾਂ ਮੈਂ ਦਾਦ ਦੇਣ ਦਾ ਹੀਆ ਨਹੀਂ ਕਰਦਾ। ਪਹਿਲਾਂ ਤਾਂ ਉਹ ਆਪ ਹੀ ਆਪਣੀ ਦਾਦ ਦੇਣਗੇ। ਆਹ ਸ਼ੇਅਰ ਤਾਂ ਬਾਹਲਾ ਈ ਵਧੀਆ ਲਿਖਿਆ ਗਿਆ। ਜੀ ਆਹ ਤਾਂ ਲਾਜੁਆਬ ਈ ਆ। ਜੇ ਗ਼ਲਤੀ ਨਾਲ ਕਿਤੇ ਵਾਹਵਾ ਮੂੰਹੋ ਨਿਕਲ ਗਿਆ ਤਾਂ ਫੇਰ ਖ਼ੈਰ ਨਹੀਂ ਉਹ ਤਰੰਨੁਮ ਵਿਚ ਗ਼ਜ਼ਲਾਂ ਉਚਾਰਣ ਲਗ ਪੈਂਦੇ ਹਨ।

ਆਪਣੀ ਕਹਾਣੀ ਤਾਂ ਜੋ ਲਿਖਾਂਗਾ ਸੋ ਹੀ ਲਿਖਾਂਗਾ ਪਰ ਆਪਣੀ ਜ਼ਿੰਦਗੀ ਦੀ ਇਕ ਘਟਨਾ ਮੈਨੂੰ ਕਦੇ ਨਹੀਂ ਭੁਲਣੀ। ਇਕ ਪ੍ਰ. ਸਾਹਿਬ ਕੋਲ ਅਸੀਂ ਇਕ ਸਾਹਿਤਕ ਉਗਰਾਹੀ ਕਰਨ ਗਏ। ਮਨ 'ਚ ਧਾਰਿਆ ਸੀ ਕਿ ਇਨ੍ਹਾਂ ਕੋਲੋਂ ਦਸ ਰੁਪਏ ਜ਼ਰੂਰ ਲੈਣੇ ਹਨ ਇਸ ਵਾਸਤੇ ਵੀਹ ਰੁਪਿਆਂ ਦੀ ਮੰਗ ਕਰ ਦਿਤੀ। ਕਹਿਣ ਲਗੇ ਬਰਦਰ ਬੈਠ ਤਾਂ ਜਾਓ ਚਾਹ ਪੀ ਕੇ ਜਾਇਓ। ਅਸੀਂ ਕਿਹਾ ਜੀ ਅਸੀਂ ਜਲਦੀ ਜਾਣਾ ਹੈ ਤੁਸੀਂ ਵੀਹ ਰੁਪਏ ਦੇ ਦਿਓ। ਕਹਿਣ ਲਗੇ ਮੈਂ ਤੀਹ ਦਿਆਂਗਾ ਪਰ ਤੁਸੀਂ ਬੈਠ ਜ਼ਰੂਰ ਜਾਓ। ਇਸ ਪਿਛੋਂ ਉਹ ਇਕ ਪੁਰਾਣੀ ਪੋਥੀ ਕੱਢ ਲਿਆਏ। ਕਹਿਣ ਲਗ ਮੈਂ ਪੰਜ ਸੌ ਰੁਬਾਈ ਲਿਖੀ ਹੈ ਤੁਸੀਂ ਜ਼ਰਾ ਕੁ ਧਿਆਨ ਦੇਣਾ। ਜਦੋਂ ਸੌ ਕੁ ਰੁਬਾਈਆਂ ਲੰਘ ਗਈਆਂ ਤਾਂ ਅਸੀਂ ਚਲਣ ਵਾਸਤੇ ਜ਼ਿਦ ਕੀਤੀ। ਸਾਡਾ ਹੱਥ ਫੜ ਕੇ ਫਿਰ ਬਿਠਾ ਲਿਆ ਤੇ ਕਹਿਣ ਲਗੇ ਭਰਾਵੋ ਤੁਸਾਂ ਉਗਰਾਹੀ ਹੀ ਕਰਨੀ ਹੈ ਨਾ। ਚਲੋ ਮੈਂ ਚਾਲੀ ਦੇ ਦਿਆਂਗਾ ਤੇ ਇਵੇਂ ਸ਼ਾਮ ਤੱਕ ਉਹਨਾਂ ਉਗਰਾਹੀ ਦਾ ਰੇਟ ਵਧਾ ਵਧਾ ਕੇ ਸਾਰੀਆਂ ਰੁਬਾਈਆਂ ਸਾਡੇ ਅੰਦਰ ਧੱਕ ਦਿਤੀਆਂ।

ਮੇਰੇ ਮਿਤ੍ਰਾਂ ਨੇ ਅਜਿਹੇ ਕਾਰਨਾਮੇ ਕੀਤੇ ਹਨ ਮੈਂ ਕਿਉਂ ਪਿਛੇ ਰਹਾਂ ਇਸ ਵਾਸਤੇ ਅੱਜ ਮੈਂ ਕਹਾਣੀ ਲਿਖਣ ਤੋਂ ਮੁੜਨਾ ਨਹੀਂ। ਇਸ ਮੰਤਵ ਲਈ ਜਾਨ ਦੀ ਬਾਜ਼ੀ ਵੀ ਲਾਉਣੀ ਪਵੇ ਤਾਂ ਸੰਕੋਚ ਨਹੀਂ। 'ਚੁਪ ਦਾ ਦਾਨ ਬਖਸ਼ੋ ਜੀ' ਇਹ ਬੋਰਡ ਮੈਂ ਕਮਰੇ ਦੇ ਬਾਹਰ ਲਟਕਾ ਦਿਤਾ ਹੈ ਤੇ ਲਿਖਣਾ ਸ਼ੁਰੂ ਕਰ ਦਿਤਾ ਹੈ। ਮੱਛੀ ਦੇ ਮੂੰਹ ਵਰਗੀ ਕਲਾਮਈ ਕਹਾਣੀ ਨਾ ਵੀ ਲਿਖੀ ਗਈ ਤਾਂ ਕੋਈ ਗਲ ਨਹੀਂ ਪਰ ਜਿਹੜੇ ਕਵੀਆਂ ਸਾਹਿਤਕਾਰਾਂ ਨੇ ਆਪਣੀਆਂ ਰਚਨਾਵਾਂ ਮੈਨੂੰ ਧੱਕੇ ਨਾਲ ਸੁਣਾਈਆਂ ਹਨ ਆਖਰ ਉਹ ਮੇਰੇ ਕੋਲੋਂ ਬਚ ਕੇ ਕਿਥੇ ਜਾਣਗੇ ? ਇਹ ਲੇਖਾ ਤਾਂ ਹੁਣ ਇਥੇ ਹੀ ਨਿਬੜੂ। ਘਰ ਘਰ ਜਾ ਕੇ ਸੁਣਾਵਾਂਗਾ।

ਮੇਰੀ ਬੀਵੀ ਪ੍ਰਾਹੁਣਿਆਂ ਵਲੋਂ ਵੇਹਲੀ ਹੋ ਗਈ ਹੈ ਮੈਂ ਫਖਰ ਨਾਲ ਐਲਾਨ ਕੀਤਾ ਹੈ ਕਿ ਕਹਾਣੀ ਦੀ ਭੂਮਿਕਾ ਵਧੀਆ ਲਿਖ ਲਈ ਹੈ। ਹੁਣ ਦੁਨੀਆਂ ਦੀ ਕੋਈ ਵੀ ਤਾਕਤ ਇਸ ਕਹਾਣੀ ਨੂੰ ਮੁਕੰਮਲ ਹੋਣ ਤੋਂ ਰੋਕ ਨਹੀਂ ਸਕਦੀ। ਮੇਰੀ ਬੀਵੀ ਮੰਨਦੀ ਨਹੀਂ ਕਿ ਮੈਂ ਕਹਾਣੀ ਲਿਖ ਸਕਦਾ ਹਾਂ। ਮੈਂ ਤੈਸ਼ ਵਿਚ ਆ ਕੇ ਚੈਲੰਜ ਕਰ ਦਿਤਾ ਹੈ। ਮੇਰੀ ਲਿਖੀ ਕਹਾਣੀ ਲਾਜੁਆਬ ਹੋਵੇਗੀ ਜੇ ਤੈਨੂੰ ਪਸੰਦ ਨਾ ਆਈ ਤਾਂ ਮੈਂ ਲਿਖਣਾ ਛੱਡ ਦਿਆਗਾਂ।

ਇਸ ਪਿਛੋਂ ਕਹਾਣੀ ਦੀ ਭੂਮਿਕਾ ਮੈਂ ਸੁਨਾਉਣੀ ਸ਼ੁਰੂ ਕਰ ਦਿਤੀ ਹੈ ਭੂਮਿਕਾ ਨੇ ਸ਼ੁਰੂ ਤੋਂ ਹੀ ਬੀਵੀ ਨੂੰ ਮੁਤਾਸਿਰ ਕਰ ਲਿਆ ਹੈ ਮੇਰੀਆਂ ਅੱਖਾਂ ਵਿਚ ਸਫਲਤਾ ਦਾ ਗੌਰਵ ਹੈ ਮੈਂ ਬੀਵੀ ਨੂੰ ਸੁਣਾਈ ਜਾ ਰਿਹਾ ਹਾਂ।

"ਘਰ ਪ੍ਰਾਹੁਣੇ ਆ ਰਹੇ ਹਨ ਤੀਹ ਜਣੇ ਜਣੀਆਂ ਇਸ ਕਰ ਕੇ ਹੁਣ ਬੀਵੀ ਮੈਨੂੰ ਵੱਢ ਵੱਢ ਖਾ ਰਹੀ ਹੈ। ਕਿਵੇ ?......"

ਏਨੀ ਕਹਿਣ ਦੀ ਦੇਰ ਸੀ ਕਿ ਘਰ ਵਾਲੀ ਅੱਗ ਭਬੂਕਾ ਹੋ ਗਈ "ਮੈਂ ਵੱਢ ਵੱਢ ਖਾਂ ਰਹੀ ਹਾਂ। ਸਵੇਰ ਦੀ ਤੋਣਾਂ ਦੀਆਂ ਤੋਣਾਂ ਮੱਨ ਪਕਾ ਕੇ ਤੁਹਾਡੇ ਸੱਕੇ ਸੋਦਰਿਆਂ ਦੇ ਢਿਡ ਨੂੰ ਤੂਸ ਰਹੀਆਂ। ਇਹਨਾਂ ਵੇਹਲਿਆਂ ਨੂੰ ਗਲਾਂ ਆਉਦੀਆਂ ਨੇ। ਵਡੇ ਲੇਖਕ ਬਣੀ ਫਿਰਦੇ ਨੇ। ਨਾ ਕੋਈ ਕੰਮ ਨਾ ਕਾਜ ਬਣ ਗਏ ਲੇਖਕ। ...ਜੀ ਮੇਰੀ ਬੀਵੀ ਵਢ ਵਢ ਖਾ ਰਹੀ ਹੈ। ਮੈਨੂੰ ਨਹੀਂ ਲੋੜ ਤੁਹਾਡੀ ਘਾਣੀ ਘੁਣੀ ਦੀ... ਕੋਈ ਚੱਜ ਦਾ ਕੰਮ ਨਹੀਂ ਆਉਂਦਾ ਤਾਂ ਚੁਪ ਹੀ ਰਿਹ ਕਰੋ।



# ਬਰਨਾਲਾ ਸੰਗੀਤ ਸੰਮੇਲਨ

—ਰਾਮ ਸਰਪ ਅਣਖੀ

ਇਕ ਦਿਨ ਸ਼ਾਮ ਛੇ ਵਜੇ ਦੇ ਕਰੀਬ ਅਚਾਨਕ ਮੇਰੇ ਬਚਪਨ ਦੇ ਦੋਸਤ ਗੋਪਾਲ ਸਿੰਘ ਘਰ ਆਏ। ਚਿੱਟਾ ਬੰਗਾਲੀ ਕੁੜਤਾ, ਚਿੱਟਾ ਘੁੱਟਵਾਂ ਪਾਜਾਮਾ ਤੇ ਚਿੱਟੀ ਹੀ ਨਾਮਧਾਰੀ ਘੱਟ ਕੇ ਬੰਨ੍ਹੀ ਪਗੜੀ। ਬੈਠਣ ਤੋਂ ਪਹਿਲਾਂ ਹੀ ਕਹਿਣ ਲੱਗੇ—"ਕਪੜੇ ਪਾ ਲੌ, ਤਿਆਰ ਹੋ ਜੌ ਬੱਸ।"

ਮੈਂ ਕਿਹਾ "ਜਾਣਾ ਕਿੱਥੇ ਐ ?"

"ਜਗਦੀਸ਼ ਸਿੰਘ ਹੋਰੀਂ ਆਏ ਹੋਏ ਨੇ। ਤੁਹਾਨੂੰ ਕਦੋਂ ਦੇ ਯਾਦ ਕਰੀ ਜਾਂਦੇ ਨੇ। ਸਤਿਗੁਰੂ ਜੀ ਵੀ ਨੇ। ਰਾਮ ਲੀਲਾ ਗਰਾਊਂਡ ਵਿੱਚ ਸੰਗੀਤ ਸੰਮੇਲਨ ਐ। ਤੁਹਾਨੂੰ ਬੁਲਾਇਐ ਓਥੇ।" ਗੋਪਾਲ ਸਿੰਘ ਦੇ ਮੂੰਹ ਵਿਚ ਹੁਕਮਾਂ ਵਰਗੇ ਬੋਲ ਸਨ।

ਗੋਪਾਲ ਸਿੰਘ ਦਾ ਪਿਆਰ, ਜਗਦੀਸ਼ ਸਿੰਘ ਨੂੰ ਮਿਲਣ ਦੀ ਖਿੱਚ; ਸਤਿਗੁਰਾਂ ਦੀ ਸ਼ਰਧਾ ਤੇ ਸ਼ਾਸਤਰੀ ਸੰਗੀਤ ਕਲਾਕਾਰਾਂ ਦਾ ਜਾਦੂ, ਸਭ ਕੁਝ ਨੇ ਮੈਨੂੰ ਫਟਾ ਫੱਟ ਤਿਆਰ ਕਰ ਦਿੱਤਾ।

ਪੰਡਾਲ ਵਿੱਚ ਅਸੀਂ ਪੁੰਹਚੇ ਤਾਂ ਜਗਦੀਸ਼ ਸਿੰਘ ਦੂਰੋਂ ਹੀ ਭੱਜੇ ਆਏ ਤੇ ਜੱਫੀ ਪਾਕੇ ਮਿਲੇ। ਬਹੁਤ ਸਾਰੇ ਸਰੋਤੇ ਪਹਿਲਾਂ ਹੀ ਜਮ੍ਹਾਂ ਸਨ। ਚਿੱਟੇ ਦੁੱਧ ਕਪੜਿਆਂ ਵਿੱਚ ਚੁਸਤ ਚਾਲ ਤੁਰਦੇ-ਫਿਰਦੇ ਨਾਮਧਾਰੀ ਲੋਕ ਲਗਦੇ ਸਨ ਜਿਵੇਂ ਕੰਵਲ ਦੇ ਫੁੱਲਾਂ ਨੂੰ ਪੈਰ ਲਗ ਗਏ ਹੋਣ। ਦੋ-ਚਾਰ ਰਸਮੀ ਜਿਹੀਆਂ ਗੱਲਾਂ ਕਰਨ ਉਪ੍ਰੰਤ ਜਗਦੀਸ਼ ਸਿੰਘ ਜੀ ਨੇ ਕਿਹਾ—"ਆਓ, ਤਹਾਨੂੰ ਸਤਿਗੁਰਾਂ ਨੂੰ ਮਿਲਾਈਏ।"

ਪੰਡਤ ਬਿੰਦਰਾਵਣ ਜੀ ਦੇ ਘਰ ਉਹ ਵਿਰਾਜਮਾਨ ਸਨ। ਬਹੁਤ ਸਾਰੇ ਲੋਕ ਉਨ੍ਹਾਂ ਨੂੰ ਮਿਲ-ਮਿਲ ਆ ਰਹੇ ਸਨ। ਬਹੁਤ ਸਾਰੇ ਲੋਕ ਉਨ੍ਹਾਂ ਕੋਲ ਜਾ ਰਹੇ ਸਨ। ਮੈਂ ਗਿਆ ਤਾਂ ਉਹ ਪੰਡਾਲ ਵਿਚ ਜਾਣ ਲਈ ਅਪਣੇ ਆਸਣ ਤੋਂ ਉੱਠ ਖੜੇ ਸਨ। ਜਗਦੀਸ਼ ਸਿੰਘ ਜੀ ਨੇ ਮੇਰਾ ਪ੍ਰੀਚੈ ਦਿੱਤਾ। ਸਤਿਗੁਰੂ ਮੇਰੇ ਵਲ ਝਾਕੇ। ਮੇਰੇ ਹੱਥ ਮੱਲੋ ਮੱਲੀ ਉਨ੍ਹਾਂ ਦੇ ਚਰਨਾਂ ਵਲ ਚਲੇ ਗਏ। ਬਹੁਤ ਵਰ੍ਹੇ ਪਹਿਲਾਂ ਜਵਾਨੀ ਦੀ ਉਮਰ ਵਿਚ ਮੈਂ ਉਨ੍ਹਾਂ ਨੂੰ ਓਦੋਂ ਦੇਖਿਆ ਸੀ ਜਿਨ੍ਹਾਂ ਦਿਨਾਂ ਵਿਚ ਉਹ ਗੁਰ-ਗਦੀ ਉੱਤੇ ਬੈਠੇ ਹੀ ਸਨ। ਉਨ੍ਹਾਂ ਤੋਂ ਪਹਿਲਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦੋ ਵਾਰੀ ਦਰਸ਼ਨ ਕੀਤੇ ਸਨ। ਇੱਕ ਵਾਰੀ ਬਚਪਨ ਵਿਚ ਜਦੋਂ ਉਹ ਸਾਡੇ ਪਿੰਡ ਧੌਲੇ ਨਾਮਧਾਰੀ ਪੂਰਨ ਸਿੰਘ ਦੇ ਘਰ ਜੀਪ ਲੈ ਕੇ ਆਏ ਸਨ ਤੇ ਸਾਨੂੰ ਬੱਚਿਆਂ ਨੂੰ ਦਾਖਾਂ ਦਾ ਪ੍ਰਸ਼ਾਦ ਦਿੱਤਾ ਗਿਆ ਸੀ। ਦੂਜੀ ਵਾਰ ਅੰਮ੍ਰਿਤਸਰ ਇੱਕ ਪੰਜਾਬੀ ਕਾਨਫ੍ਰੰਸ ਦੇ ਅਵਸਰ ਉੱਤੇ ਪੁਸਤਕ-ਪ੍ਰਦਰਸ਼ਨੀ ਵਿੱਚ ਸ਼ਮਸ਼ੇਰ ਸਿੰਘ ਅਸ਼ੋਕ ਨਾਲ ਕਿਸੇ ਨੁਕਤੇ ਉੱਤੇ ਵਿਚਾਰ-ਵਿਮਰਸ਼ ਕਰਦਿਆਂ। ਉਨ੍ਹਾਂ ਦੇ ਬੁੱਢੇ ਸਰੀਰ ਵਿਚ ਬਾਲਕਾਂ ਵਰਗੀ ਫੁਰਤੀ ਸੀ। ਤੇ ਹਾਂ, ਬਹੁਤ ਸਾਲ ਪਹਿਲਾਂ ਆਪਣੇ ਪਿੰਡ ਹੀ ਪੰਡਤ ਗੋਪਾਲ ਸਿੰਘ ਦੇ ਦੀਵਾਨ ਸੁਣੇ-ਵੇਖੇ ਸਨ। ਹਾਂ ਸੱਚ, ਸ਼ੁਰੂ ਸ਼ੁਰੂ ਵਿਚ ਮੇਰੀਆਂ ਕਵਿਤਾਵਾਂ ਮਾਸਕ 'ਸਤਿਜੁਗ' ਵਿੱਚ ਪ੍ਰਕਾਸ਼ਿਤ ਹੁੰਦੀਆਂ ਰਹੀਆਂ ਸਨ। ਇਸ ਸਭ ਕੁਝ ਨੂੰ ਲੈ ਕੇ ਮੇਰਾ ਦਿਲ ਉੱਬਲਿਆ ਪਿਆ ਸੀ ਕਿ ਸਤਿਗੁਰੂ ਜਗਜੀਤ ਸਿੰਘ ਜੀ ਰੱਜ-ਰੱਜ ਕੇ ਦੇਖਾਂ। ਪਰ ਉਹ ਕਾਹਲ ਵਿਚ ਸਨ। ਉਨ੍ਹਾਂ ਨੇ ਐਨਾ ਹੀ ਕਿਹਾ — "ਲਿਖਦੇ ਜਾਓ ਬੱਸ..."

ਪੰਡਾਲ ਵਿੱਚ ਪਹੁੰਚੇ। ਸ਼ਹਿਰ ਦੇ ਬਹੁਤ ਸਾਰੇ ਲੋਕ ਪਹੁੰਚੇ ਹੋਏ ਸਨ। ਹੈਰਾਨੀ ਜਿਹੀ ਹੋ ਰਹੀ ਸੀ, ਸ਼ਾਸਤ੍ਰੀ ਸੰਗੀਤ ਸੁਣਨ ਲਈ ਵੀ ਐਨੇ ਲੋਕ !

ਪੰਡਤ ਰਾਮ ਸਰੂਪ ਬਰਨਾਲੇ ਦੇ ਹੀ ਜੰਮ ਪਲ ਸਨ। ਬਾਜਵਾ ਅਗਵਾੜ ਵਿੱਚ ਉਨ੍ਹਾਂ ਦਾ ਘਰ ਹੈ। ਮੈਂ ਉਨ੍ਹਾਂ ਨੂੰ ਬਚਪਨ ਤੋਂ ਵੇਖਿਆ-ਸੁਣਿਆ ਹੋਇਆ ਸੀ। ਉਹ ਵਧੀਆ ਗਲੇ ਵਾਲੇ ਸੰਗੀਤਕਾਰ ਸਨ। ਸਭਾਵਾਂ ਵਿੱਚ ਗਾਉਣ ਲਈ ਉਹ ਜਾਂਦੇ। ਬਾਰਾਤਾਂ ਵਿਚ ਵੀ। ਉਹ ਸ਼ਾਸਤਰੀ ਸੰਗੀਤ ਨਾਲ ਵੀ ਅਥਾਹ ਲਗਨ ਰਖਦੇ ਸਨ। ਸੰਗੀਤ-ਵਿਦਿਆ ਦੇਣ ਲਈ ਉਨ੍ਹਾਂ ਨੇ ਰਾਮਲੀਲਾ ਗਰਾਊਂਡ ਵਿੱਚ ਇੱਕ ਕਮਰਾ ਲੈਕੇ ਸੰਗੀਤ-ਵਿਦਿਆਲਾ ਖੋਲ੍ਹਿਆ ਤੇ ਅਪਣੇ ਆਖਰੀ ਸਾਹਾਂ ਤੱਕ ਇਸ ਵਿਦਿਆਲੇ ਨਾਲ ਸਬੰਧਤ ਰਹੇ। ਹਰ ਸ਼ਹਿਰ ਦੇ ਸੰਗੀਤ-ਪ੍ਰੇਮੀਆਂ ਨੇ ਉਨ੍ਹਾਂ ਦੀ ਯਾਦ ਵਿੱਚ ਰਾਮ ਸਰੂਪ ਸੰਗੀਤ-ਸਦਨ ਸਥਾਪਿਤ ਕੀਤਾ ਹੋਇਆ ਹੈ। ਇਹ ਸੰਗੀਤ ਸੰਮੇਲਣ ਏਸੇ ਸੰਸਥਾ ਵਲੋਂ ਆਯੋਜਿਤ ਕੀਤਾ ਗਿਆ ਸੀ।

ਸਭ ਤੋਂ ਪਹਿਲਾਂ ਆਰੀਆ ਮਹਿਲਾ ਕਾਲਜ ਦੀ ਪ੍ਰਿੰਸੀਪਲ ਸ੍ਰੀਮਤੀ ਵਿਮਲਾ ਛਾਬੜਾ ਨੇ ਸਦਨ ਪਰੀਚਯ ਦਿੱਤਾ। ਤੇ ਫੇਰ ਸਦਨ ਦੇ ਪ੍ਰਧਾਨ ਸ੍ਰੀ ਜਗਦੀਸ਼ ਚੰਦਰ ਗਰਗ ਨੇ ਸਤਿਗੁਰੂ ਜਗਜੀਤ ਸਿੰਘ ਜੀ ਲਈ ਅਭਿਨੰਦਨ-ਪੱਤਰ ਪੜ੍ਹਕੇ ਸੁਣ ਇਆ ਤੇ ਉਨ੍ਹਾਂ ਨੂੰ ਪੇਸ਼ ਕੀਤਾ। ਬਾਅਦ ਵਿਚ ਸਤਿਗੁਰੂ ਜੀ ਨੇ ਆਪਣਾ ਉਦਘਾਟਨੀ ਭਾਸ਼ਣ ਦਿੱਤਾ। ਉਨ੍ਹਾਂ ਫਰਮਾਇਆ ਕਿ ਕੇਵਲ ਸੰਗੀਤ ਹੀ ਆਤਮਾ ਦੀ ਸ਼ੁੱਧੀ ਤੇ ਪ੍ਰਮਾਤਮਾ ਦੀ ਪ੍ਰਾਪਤੀ ਲਈ ਇੱਕ-ਮਾਤਰ ਸਾਧਨ ਹੈ।

ਇਸ ਤੋਂ ਬਾਅਦ ਪੰਡਤ ਜਗਤ ਰਾਮ ਤੇ ਪ੍ਰੋ: ਬਿਹਾਰੀ ਲਾਲ ਮਹਿਤਾ ਨੇ ਰਾਗ ਬਾਗੇਸ਼ਰੀ ਵਿਚ ਸਰਸਵਤੀ ਬੰਦਨਾ ਗਣਪਤੀ ਬੰਦਨਾ ਪੇਸ਼ ਕੀਤੀ। ਪ੍ਰੋ: ਮਨੋਹਰ ਲਾਲ ਸਹਿਜ-ਪਾਲ ਨੇ ਰਾਗ ਦਰਬਾਰੀ ਵਿਚ 'ਐਸੋ ਸਤਿਗੁਰ ਦੇਵ ਵਿਚਾਰੇ, ਆਪ ਤਰੇ ਔਰਨ ਕੋ ਤਾਰੇ, ਬੜੇ ਹੀ ਸੋਹਣੇ ਢੰਗ ਨਾਲ ਪੇਸ਼ ਕੀਤਾ। ਪਰਸ਼ੋਤਮ ਮਹਿਤਾ ਨੇ ਸਿਤਾਰ ਉੱਤੇ ਰਾਗ ਜੋਗ ਪੇਸ਼ ਕੀਤਾ। ਤਬਲੇ ਉੱਤੇ ਸੰਗਤ ਹਰਬੰਸ ਲਾਲ ਸ਼ਰਮਾ ਨੇ ਕੀਤੀ। ਸ੍ਰੀਮਤੀ ਡੌਲੀ ਰਾਏ ਨੇ ਰਾਗ ਬਿਹਾਗ ਵਿਚ ਖਿਆਲ ਤੇ ਤਰਾਨਾ ਪ੍ਰਭਾਵਸ਼ਾਲੀ ਢੰਗ ਨਾਲ ਗਾਇਆ। ਤਬਲੇ ਉੱਤੇ ਸੰਗਤ ਅਨੋਖੇ ਲਾਲ ਨੇ ਕੀਤੀ। ਭੈਣੀ ਸਾਹਿਬ ਤੋਂ ਆਏ ਬਾਲ ਕਲਾਕਾਰਾਂ ਬਲਜੀਤ ਸਿੰਘ ਤੇ ਸਾਥੀਆਂ ਨੇ ਪੌਣ ਪੰਦਰਾਂ ਮਾਤਰਾ ਦੇ 'ਪ੍ਰਤਾਪ ਤਾਲ' ਵਿੱਚ ਸ਼ਬਦ ਗਾਇਨ ਕੀਤਾ। ਤਬਲੇ ਉੱਤੇ ਸੰਗਤ ਬਾਲ ਕਲਾਕਾਰ ਸੁਖਵਿੰਦਰ ਸਿੰਘ ਨੇ ਕੀਤੀ ਤੇ ਬਾਅਦ ਵਿਚ ਸੁਖਵਿੰਦਰ ਸਿੰਘ ਨੇ ਤਬਲੇ ਤੇ ਸੋਲੋ ਤੀਨ-ਤਾਲ ਪੇਸ਼ ਕੀਤਾ। ਸਰੋਤਿਆਂ ਦੇ ਚੇਹਰਿਆਂ ਉਤੇ ਇੱਕ ਪ੍ਰਭਾਵ ਬੜਾ ਹੀ ਪ੍ਰਤੱਖ ਸੀ ਕਿ ਸੁਖਵਿੰਦਰ ਸਿੰਘ ਵੱਡਾ ਹੋ ਕੇ ਅਵੱਸ਼ ਹੀ ਦੇਸ਼ ਦਾ ਮਹਾਨ ਤਬਲਾ-ਵਾਦਕ ਬਣੇਗਾ। ਕੁਲਭੂਸ਼ਨ ਮਹਿਤਾ ਨੇ ਵਾਇਲਨ ਉੱਤੇ ਆਪਣੀ ਕਲਾ ਦਾ ਪ੍ਰਦਰਸ਼ਨ ਕੀਤਾ। ਸ੍ਰੀ ਹਰਿਦੇਵ ਜੀ ਨੇ ਰਾਗ ਜੈ ਜੈ ਵੰਤੀ ਵਿਚ ਵਿਲੰਬਤ ਤੇ ਦ੍ਰੁੱਤ ਖਿਆਲ ਪੂਰਨ ਤਾਨ-ਆਲਾਪ ਸਹਿਤ ਪੇਸ਼ ਕੀਤਾ। ਬਲਰਾਮ ਸੈਣੀ ਨੇ ਤੇ ਸੁਰਿੰਦਰ ਸੁਮਨ ਨੇ ਯੁਗਲ ਬੰਦੀ ਕੀਤੀ, ਰਾਗ ਬੇਦੀ ਕੀ ਲਲਿਤ ਵਿਚ। ਅੰਤ ਵਿਚ ਸ੍ਰੀ ਆਤਮ ਪ੍ਰਕਾਸ਼ ਸ਼ਰਮਾ ਨੇ ਰਾਗ ਪੂਰੀਆ ਕਲਿਆਣ ਪੇਸ਼ ਕੀਤਾ।

ਇਸ ਸਮਾਰੋਹ ਦੀ ਪ੍ਰਧਾਨਗੀ ਕਰ ਰਹੇ ਸਨ, ਬਰਨਾਲੇ ਦੇ ਹੀ ਇੰਕਮ ਟੈਕਸ ਅਫਸਰ ਸ੍ਰੀ ਪ੍ਰੀਤਮ ਸਿੰਘ ਨੁਸਰਤ। ਨੁਸਰਤ ਸਾਹਿਬ ਖੁਦ ਉਰਦੂ ਦੇ ਸ਼ਾਇਰ ਤੇ ਕਲਾ-ਪ੍ਰੇਮੀ ਹਨ। ਉਨ੍ਹਾਂ ਨੇ ਅਪਣੇ ਕੁਝ ਸ਼ੇਅਰਾਂ ਰਾਹੀਂ ਪੰਡਤ ਰਾਮ ਸਰੂਪ ਜੀ ਨੂੰ ਸ਼ਰਧਾਂਜਲੀ ਭੇਂਟ ਕੀਤੀ। ਉਨ੍ਹਾਂ ਸਤਿਗੁਰੂ ਜਗਜੀਤ ਸਿੰਘ ਜੀ ਦੇ ਸਨਮਾਨ ਵਿਚ ਅਸੀਮ ਸ਼ਰਧਾ ਦੇ ਫੁੱਲ ਅਰਪਿਤ ਕੀਤੇ। ਇਸ ਸਾਰੇ ਸਮਾਰੋਹ ਨੂੰ ਪ੍ਰੋ: ਐਨ: ਡੀ. ਸ਼ਰਮਾ ਨੇ ਬਹੁਤ ਖੂਬਸੂਰਤ ਢੰਗ ਨਾਲ ਪੇਸ਼ ਕੀਤਾ।

ਰਾਤ ਦੇ ਇੱਕ ਵਜੇ ਤੱਕ ਇਹ ਪ੍ਰੋਗਰਾਮ ਚਲਦਾ ਰਿਹਾ। ਇਸ ਪ੍ਰੋਗਰਾਮ ਨੂੰ ਸਰੋਤਿਆਂ ਨੇ ਮਨ-ਚਿੱਤ ਲਾ ਕੇ ਅਖੀਰ ਤੱਕ ਸੁਣਿਆ।

੨੯ ਅਪ੍ਰੈਲ ੧੯੭੯ ਦੀ ਇਹ ਸੰਗੀਤ-ਭਿੰਨੀ ਰਾਤ ਸਦਾ ਯਾਦ ਰਹੇਗੀ। ●

Registered : NW/JL—97 . MONTHLY WARIAM July 1979
Registered with the registrar of News Papers for India No: 26453/75



ਐਡੀਟਰ, ਪ੍ਰਿੰਟਰ, ਪ੍ਰਕਾਸ਼ਕ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼, ਲਾਡੋਵਾਲੀ ਰੋਡ, ਜਲੰਧਰ ਤੋਂ ਛਪਵਾ ਕੇ
ਦਫ਼ਤਰ ਵਰਿਆਮ ਲਾਡੋਵਾਲੀ ਰੋਡ ਜਲੰਧਰ ਤੋਂ ਪ੍ਰਕਾਸ਼ਤ ਕੀਤਾ। ਪ੍ਰਕਾਸ਼ਨ ਮਿਤੀ 30-6-1979
Monthly WARIAM, Ladowali Road, Jullundur-144001.